ਅਸਲੀ ਤੇ ਪਰਉਪਕਾਰੀ ਯੋਧਾ ਵੱਡਾ ਪ੍ਰਸੰਗ

# ਚੰਦ ਸਿੰਘ ਸੂਰਮਾ



[illegible] ਚੰਨਣ ਸਿੰਘ [illegible] ਕਵੀਸ਼ਰ ਰਾਏ ਸਿੰਘ ਵਾਲਾ ਸਕਰੌਦੀ ਸਿੰਘਾਂ ਦੀ

ਪ੍ਰਕਾਸ਼ਕ—ਭਾਈ ਜੋਧ ਸਿੰਘ ਕਰਮਜੀਤ ਸਿੰਘ ਪੁਸਤਕਾਂ ਵਾਲੇ
ਅਦਾਲਤ ਬਾਜ਼ਾਰ, ਪਟਿਆਲਾ

ਮੁਲ ੧) ਇਕ ਰੁਪਿਆ

* ਫਸਟ ਨੰਬਰ ਅਸਲੀ ਪ੍ਰਸੰਗ *

# ਅਬ ਸੂਰਮਾ ਚੰਦ ਸਿੰਘ ਲਿਖਯਤੇ

ਕ੍ਰਿਤ ਕਵਿ–ਭਾਈ ਚੰਨਣ ਸਿੰਘ ਪ੍ਰਸਿਧ ਕਵੀਸ਼ਰ
ਪਿੰਡ ਰਾਏ ਸਿੰਘ ਵਾਲਾ ਤੇ ਸਕਰੌਦੀ ਸਿੰਘਾਂ ਦੀ

ਪ੍ਰਕਾਸ਼ਕ–ਜੋਧ ਸਿੰਘ ਕਰਮਜੀਤ ਸਿੰਘ ਪੁਸਤਕਾਂ ਵਾਲੇ
ਅਦਾਲਤ ਬਜ਼ਾਰ, ਪਟਿਆਲਾ

ਦੋਹਰਾ–ਦੀਨ ਦੁਨੀ ਦਿਆ ਮਾਲਕਾ ਕਰਨੀ ਬੁਧ ਸੁਚੇਤ।
ਵਲ ਛਲ ਭਰਦੇ ਕਾਵ ਦਾ ਤਰਾਂ ਕੁਟੰਬ ਸਮੇਤ॥
ਦੋਹਰਾ–ਤੱਕ ਤੁਮਾਰਾ ਆਸਰਾ ਲੀਨੀ ਕਲਮ ਉਠਾਲ।
ਸੂਰਬੀਰ ਦਾ ਬੈਠ ਕੇ ਲਿਖਣ ਲੱਗਿਆ ਹਾਲ॥

॥ ਡੇਢਾ ਛੰਦ॥

ਧੰਨ ਮਹਾਰਾਜ ਸੱਚਾ ਨਾਨਕ ਗੁਰੂ ਸੀਸ ਹੱਥ ਧਰਨਾ। ਤੱਕ ਤੇਰੀ ਓਟ ਛੰਦ ਕਰਨਾ ਸ਼ੁਰੂ ਤੈਂ ਗਿਆਨ ਭਰਨਾ। ਪਰਗਟ ਹੋਇਆ ਏਸ ਸੰਸਾਰ ਮੈਂ ਜੋਤ ਦੇ ਜਗੌਣ ਨੂੰ। ਗੁੰਦ ਗੁੰਦ ਛੰਦਾਂ ਦੇ ਬਣਾਵਾਂ ਹਾਰ ਮੈਂ ਸੰਗਤਾਂ 'ਚ ਗੌਣ ਨੂੰ॥ ੧॥ ਪੈਦਾ ਹੋ ਕੇ ਕਾਲੂ ਖੱਤਰੀ ਦੇ ਘਰ ਤੇ ਵਰਤਾਇਆ ਰੰਗ ਜੀ। ਕਿੱਕਰਾਂ ਅੱਕਾਂ ਦੇ ਫਲ ਮਿਠੇ ਕਰਤੇ ਲੋਕ ਹੋ ਗਏ ਦੰਗ ਜੀ। ਠੰਡ ਵਰਤਾਈ ਰੰਗਲੇ ਬਜਾਰ ਮੈਂ ਜਗਤ ਤਰੌਣ ਨੂੰ। ਗੁੰਦ ਗੁੰਦ ਛੰਦਾਂ ਦੇ ਬਣਾਵਾਂ ਹਾਰ ਮੈਂ ਸੰਗਤਾਂ 'ਚ ਗੌਣ ਨੂੰ॥ ੨॥ ਚੁਕ ਲਈ ਕਲਮ ਤੇਰੀ ਲੈਕੇ ਓਟ ਜੀ ਭਰਦੇ ਗਿਆਨ ਤੂੰ। ਕਵਿਤਾ ਦੇ ਕਾਫੀਏ ਟਿਕਣ ਲੋਟ ਜੀ ਕਿਰਪਾ ਨਧਾਨ ਤੂੰ। ਅੰਗ ਸੰਗ ਹੋਕੇ ਵਸਕੇ ਮੁਖਾਰ ਮੈਂ ਅਕਲ ਵਧੌਣ ਨੂੰ। ਗੁੰਦ ਗੁੰਦ ਛੰਦਾਂ ਦੇ ਬਣਾਵਾਂ ਹਾਰ ਮੈਂ ਸੰਗਤਾਂ 'ਚ ਗੌਣ ਨੂੰ॥ ੩॥ ਸੁਣ ਕੇ ਸਰਬ ਜੀਭ ਹੋਣ ਮਿੱਤਰ ਮੇਰਾ ਜਸ ਫੈਲ ਜੇ। ਹਰ ਵੇਲੇ ਰਹੇ ਰਸਨਾ ਪਵਿੱਤਰ ਦੂਰ ਕਰੀਂ ਮੈਲ ਜੇ। ਕਰਨਾ ਨਵਾਸ ਦਸਵੇਂ ਦੁਆਰ ਮੈਂ

ਸਗਤੀ ਦਖੌਣ ਨੂੰ। ਗੁੰਦ ਗੁੰਦ ਛੰਦਾਂ ਦੇ ਬਣਾਵਾਂ ਹਾਰ ਮੈਂ ਸੰਗਤਾਂ 'ਚ ਗੌਣ ਨੂੰ ॥ ੪ ॥ ਬਣੀ ਵਿਚ ਸੁਤਿਆਂ ਨੂੰ ਨੀਂਦਾਂ ਆ ਗਈਆਂ ਮੱਝਾਂ ਖੇਤ ਵੜੀਆਂ। ਧੁਪ ਦੀਆਂ ਜੋਤਾਂ ਮੁਖ ਉਤੇ ਛਾ ਗਈਆਂ ਪੂਰੇ ਜੋਸ਼ ਅੜੀਆਂ। ਸੱਪ ਨੇ ਫਣੀ ਸੇ ਧੁਪ ਰੋਕੀ ਪਿਆਰ ਮੈਂ ਸੇਵਾ ਦੇ ਉਠੌਣ ਨੂੰ। ਗੁੰਦ ਗੁੰਦ ਛੰਦਾਂ ਦੇ ਬਣਾਵਾਂ ਹਾਰ ਮੈਂ ਸੰਗਤਾਂ 'ਚ ਗੌਣ ਨੂੰ ॥੫॥ ਜਿਮੀਂਦਾਰ ਕੀਤੀ ਜਾਇ ਕੇ ਸ਼ਕੈਤ ਜੀ ਰਾਏ ਜੋ ਬੁਲਾਰ ਨੂੰ। ਨਾਲ ਆਇਆ ਝੱਟ ਕਰਕੇ ਹਮੈਤ ਜੀ ਕਰਦੇ ਦਦਾਰ ਨੂੰ। ਹਰੇ ਭਰੇ ਖੇਤ ਦੇਖ ਲੇ ਬਹਾਰ ਮੈਂ ਲੱਗੇ ਅਜਮੌਣ ਨੂੰ। ਗੁੰਦ ਗੁੰਦ ਛੰਦਾਂ ਦੇ ਬਣਾਵਾਂ ਹਾਰ ਮੈਂ ਸੰਗਤਾਂ 'ਚ ਗੌਣ ਨੂੰ ॥ ੬ ॥ ਨੂਰੀ ਰੂਪ ਦੇਖ ਫੜ ਲੇ ਚਰਨ ਜੀ ਰਾਏ ਜੋ ਬੁਲਾਰ ਨੇ। ਬਖਸ਼ੋ ਕਸੂਰ ਮਿੰਨਤਾਂ ਕਰਨ ਜੀ ਮੈਂ ਹਾਂ ਗੁਨੇਗਾਰ ਨੇ। ਕਿਰਪਾ ਤੁਮਾਰੀ ਸੇ ਤਰੂੰਗਾ ਪਾਰ ਮੈਂ ਕਰਾਂ ਸੋਹਣੇ ਨੌਣ ਨੂੰ। ਗੁੰਦ ਗੁੰਦ ਛੰਦਾਂ ਦੇ ਬਣਾਵਾਂ ਹਾਰ ਮੈਂ ਸੰਗਤਾਂ 'ਚ ਗੌਣ ਨੂੰ ॥ ੭ ॥ ਤੋੜਿਆ ਹੰਕਾਰ ਵਲੀ ਤੈਂ ਕੰਧਾਰੀ ਦਾ ਪੱਥਰਾਂ ਨੂੰ ਗੇਰਿਆ। ਲੈਕੇ ਨਾਮ ਸੱਚੇ ਪਰ ਉਪਕਾਰੀ ਦਾ ਪੰਜੇ ਨਾਲ ਘੇਰਿਆ। ਰਜਿਆ ਮਰਾਸੀ ਪਾਣੀ ਦੇ ਉਧਾਰ ਮੈ ਉਜਲ ਭਰੌਣ ਨੂੰ। ਗੁੰਦ ਗੁੰਦ ਛੰਦਾਂ ਦੇ ਬਣਾਵਾਂ ਹਾਰ ਮੈਂ ਸੰਗਤਾਂ 'ਚ ਗੌਣ ਨੂੰ ॥ ੮ ॥ ਕਰਕੇ ਤੇ ਪੈਰ ਮੱਕੇ ਵਨੀ ਪੈ ਗਿਆ ਮੁਸਲੇ ਹਰਖ ਦੇ। ਕਾਜੀ ਕੈਂਹਦੇ ਚੇਟਕੀ ਫਕੀਰ ਹੈ ਗਿਆ ਲੱਤਾਂ ਤਾਈਂ ਚੱਕ ਦੇ। ਚੱਕੀ ਵਾਂਗੂੰ ਮੱਕਾ ਕੇਰਾਂ ਕੂੰਟ ਚਾਰ ਮੈਂ ਲੱਗਿਆ ਭਵੌਣ ਨੂੰ। ਗੁੰਦ ਗੁੰਦ ਛੰਦਾਂ ਦੇ ਬਣਾਵਾਂ ਹਾਰ ਮੈਂ ਸੰਗਤਾਂ 'ਚ ਗੌਣ ਨੂੰ ॥ ੯ ॥ ਕੌਡਾ ਮਰਦਾਨੇ ਨੂੰ ਲੈ ਗਿਆ ਫੜ ਕੇ ਖਾਣ ਲੱਗਾ ਤੱਲ ਕੇ। ਕਰ ਦਿਤੇ ਕੜਾਹੇ ਠੰਢੇ ਬਾਣੀ ਪੜ੍ਹ ਕੇ ਆਪ ਗਏ ਚੱਲ ਕੇ। ਦਿਤਾ ਨਹੀਂ ਡੁਬਣ ਕੋਈ ਡੂੰਘੀ ਧਾਰ ਮੈਂ ਕੰਢੇ ਲਗੇ ਲੌਣ ਨੂੰ। ਗੁੰਦ ਗੁੰਦ ਛੰਦਾਂ ਦੇ ਬਣਾਵਾਂ ਹਾਰ ਮੈਂ ਸੰਗਤਾਂ 'ਚ ਗੌਣ ਨੂੰ ॥ ੧੦ ॥ ਕੌਰੂ ਦੇਸ ਜਦੋਂ ਛੱਤਰਾ ਬਣਾਇਆ ਸੀ ਏਸੇ ਮਰਦਾਨੇ ਨੂੰ। ਨਾਨਕ ਗੁਰੂ ਨੇ ਹੱਥੀ ਛੁਡਵਾਇਆ ਸੀ ਤੋੜ ਕੇ

ਤੇ ਗਾਨੇ ਨੂੰ। ਗਧੀਆਂ ਬਣਾਈਆਂ ਨਾਰਾਂ ਮਿੰਟ ਚਾਰ ਮੈਂ ਹੀਂਗਣੇ ਝਔਣ ਨੂੰ। ਗੁੰਦ ਗੁੰਦ ਛੰਦਾਂ ਦੇ ਬਣਾਵਾਂ ਹਾਰ ਮੈਂ ਸੰਗਤਾਂ 'ਚ ਗੌਣ ਨੂੰ ॥ ੧੧ ॥ ਪਹੁੰਚ ਗਏ ਅਰਬ ਰਾਜੇ ਬੇਈਮਾਨ ਦੇ ਜੀਹਨੇ ਹਿੰਦੂ ਮਾਰੇ ਸੀ। ਚੋਲੇ ਤੇ ਪਵਾ ਕੇ ਹਰਫ ਕੁਰਾਨ ਦੇ ਕਸ਼ਟ ਸਹਾਰੇ ਸੀ। ਡੋਬਿਆ ਪਕੜ ਕੇਤੇ ਡੂੰਘੀ ਧਾਰ ਮੈਂ ਲੱਗੇ ਗੋਤੇ ਲੌਣ ਨੂੰ। ਗੁੰਦ ਗੁੰਦ ਛੰਦਾਂ ਦੇ ਬਣਾਵਾਂ ਹਾਰ ਮੈਂ ਸੰਗਤਾਂ 'ਚ ਗੌਣ ਨੂੰ ॥ ੧੨ ॥ ਰਾਜੇ ਨੇ ਅਨੇਕਾਂ ਦਿਤੇ ਸੀ ਕਸ਼ਟ ਜੀ ਓੜਕ ਨੂੰ ਹਾਰਿਆ। ਗੁਰੂ ਦੀਆਂ ਜੋਤਾਂ ਜੱਗ ਤੇ ਫਸਟ ਜੀ ਸਗਤੀ ਨੇ ਤਾਰਿਆ। ਕੋਈ ਨਾ ਰਹਿਣ ਦਿਤਾ ਹੰਕਾਰ ਮੈਂ ਸੀ ਨਵਾਇਆ ਧੌਣ ਨੂੰ। ਗੁੰਦ ਗੁੰਦ ਛੰਦਾਂ ਦੇ ਬਣਾਵਾਂ ਹਾਰ ਮੈਂ ਸੰਗਤਾਂ 'ਚ ਗੌਣ ਨੂੰ ॥ ੧੩ ॥ ਚੰਨਣ ਸਿੰਘਾ ਭਰਦੇ ਅਨੇਕ ਰੰਗਤਾਂ ਕਰ ਕੇ ਤੇ ਊਰਮੇ। ਪੌਣ ਗੀਆਂ ਸੁਣ ਕੇ ਕਦਰ ਸੰਗਤਾਂ ਕੋਈ ਸਿੰਘ ਸੂਰਮੇ। ਗੁਰੂ ਗੁਰਦਿਆਲ ਸਿੰਘ ਲ੍ਹਿਆ ਧਾਰ ਮੈਂ ਲੱਗੇ ਥਾਪੀ ਲੌਣ ਨੂੰ। ਗੁੰਦ ਗੁੰਦ ਛੰਦਾਂ ਦੇ ਬਣਾਵਾਂ ਹਾਰ ਮੈਂ ਸੰਗਤਾਂ 'ਚ ਗੌਣ ਨੂੰ ॥

ਕਬਿੱਤ ॥ ਸੁਣ ਮੇਰੇ ਯਾਰ ਨਾਲ ਬੈਠ ਕੇ ਪਿਆਰ ਕਰਾਂ ਕਵਿਤਾ ਤਿਆਰ ਛੰਦ ਬਧੀਆ ਸੁਆਦੀ ਦੇ। ਹੋਣ ਰਸਦਾਰ ਛੰਦ ਬੱਡਾ ਆਂਮਦਾ ਅਨੰਦ ਖੁਸ਼ੀ ਹੋ ਜੈ ਬੰਦ ਬੰਦ ਸੱਚੇ ਬੋਲ ਮਨਿਆਦੀ ਦੇ। ਜੇਹੜਾ ਜੋੜੇ ਐੱਲ ਜੁਲ ਨਾ ਕਦੇ ਭੀ ਪਵੇ ਮੂਲ ਭੌਰ ਹੋਕੇ ਸੁੰਘੇ ਫੁਲ ਹੁੰਦੇ ਕੰਮ ਉਸਤਾਦੀ ਦੇ। ਸਿੰਘ ਚੰਨਣ ਪੁਕਾਰੇ ਪੜ੍ਹੋ ਬੈਠ ਕੇ ਪਿਆਰੇ ਬੱਡੇ ਔਣਗੇ ਨਜ਼ਾਰੇ ਰੀਨੇ ਰਸ ਜਿਉਂ ਕਮਾਦੀ ਦੇ ॥

ਦੋਹਿਰਾ ॥ ਜੇਠ ਸੁਦੀ ਦਿਨ ਪੰਚਮੀ ਸਾਲ ਉਨੀ ਸੌ ਸੱਠ।
ਉਸ ਸਾਲ ਦਾ ਜਿਕਰ ਹੈ ਜਦੋਂ ਪਏ ਸੀ ਪੱਟ।

ਚੁਟਕੀਲਾ ਛੰਦ ॥

ਨਾਲੀ ਦੇ ਬਿਚ ਬਿਗੜ ਨਗਰ ਵੱਡਾ ਭਾਰਾ ਸੀ।

ਸਰਸਾ ਸ਼ਹਿਰ ਓਸ ਤੋਂ ਸਮਝੋ ਕੋਸ ਅਠਾਰਾਂ ਸੀ । ਬਸਦੇ ਕੁਲ ਪਚਾਧੇ ਚੜ੍ਹਿਆ ਜੋਸ਼ ਜਮਾਨੀ ਦਾ । ਉਸ ਮੌਸਮ ਮੇਂ ਜ਼ੋਰ ਵਡਾ ਸੀ ਮੁਸਲਮਾਨੀ ਦਾ । ੧ । ਕੁਦਰਤ ਨਾਲ ਲੁਹਾਰ ਬਮਾਰੀ ਸੇ ਮਰ ਜਾਂਦਾ ਸੀ । ਓਦੂੰ ਬਾਦ ਮੀਹਾਂ ਸੂੰ ਸਰਸੇ ਵਿਚੋਂ ਲਿਆਂਦਾ ਸੀ । ਸੋਹਣਾ ਕਰਦਾ ਕੰਮ ਧੁਰੋਂ ਲਾ ਕੇ ਕਰਸਾਨੀ ਦਾ । ਉਸ ਮੌਸਮ ਮੇਂ ਜ਼ੋਰ ਵੱਡਾ ਸੀ ਮੁਸਲਮਾਨੀ ਦਾ । ੨ । ਦੋਵੇਂ ਜੀ ਸੀ ਆਪ ਲੜਕੀਆਂ ਦੋ ਘਰ ਹੋਈਆਂ ਸੀ । ਪੁਤ ਬਿਨਾਂ ਅਫਸੋਸ ਦਲੀਲਾਂ ਤੰਨ ਤੋਂ ਖੋਈਆਂ ਸੀ । ਬੰਤ ਕੌਰ ਸੀ ਨਾਮ ਉਸਦੀ ਖਾਸ ਜਨਾਨੀ ਦਾ । ਉਸ ਮੌਸਮ ਮੇਂ ਜ਼ੋਰ ਵੱਡਾ ਸੀ ਮੁਸਲਮਾਨੀ ਦਾ । ੩ । ਪਿੰਡ ਵਿਚ ਸੀ ਹਾਤਾ ਗਊਆਂ ਰੋਜ਼ ਕੱਟ ਦੇ ਸੀ । ਮੀਹਾਂ ਸੂੰ ਦੇ ਘਰ ਦੇ ਜੀ ਸਭ ਨੱਕ ਵੱਟਦੇ ਸੀ । ਅੰਮਰਤ ਧਾਰੀ ਟੱਬਰ ਭਜਨ ਕਰੇ ਗੁਰਬਾਣੀ ਦਾ । ਉਸ ਮੌਸਮ ਮੇਂ ਜ਼ੋਰ ਵੱਡਾ ਸੀ ਮੁਸਲਮਾਨੀ ਦਾ । ੪ । ਪੇਟ ਵਾਸਤੇ ਰੋਜ਼ੀ ਬੰਦੇ ਕੁਲ ਕਮਾਂਦੇ ਨੇ । ਬਿਗੜ ਦੇ ਵਿਚ ਰਹਿਣ ਸਾਲ ਬਾਰਾਂ ਲੰਘ ਜਾਂਦੇ ਨੇ । ਹੋਈਆਂ ਸੀ ਮੁਟਿਆਰਾਂ ਕੁੜੀਆਂ ਜੋਸ਼ ਜਵਾਨੀ ਦਾ । ਉਸ ਮੌਸਮ ਮੇਂ ਜ਼ੋਰ ਵੱਡਾ ਸੀ ਮੁਸਲਮਾਨੀ ਦਾ । ੫ । ਬੰਤ ਕੌਰ ਜੋ ਕਹੇ ਮੀਂਹੇ ਦੇ ਕੋਲੇ ਬੈਹ ਕੇ ਜੀ । ਵੱਡਾ ਜ਼ਮਾਨਾ ਖਤਰਨਾਕ ਦਿਲ ਮੇਰਾ ਤਹਿਕੇ ਜੀ । ਮਗਰੋਂ ਲੱਗਦਾ ਪਤਾ ਗੱਲ ਜੋ ਕਹੀ ਸਿਆਨੀ ਦਾ । ਉਸ ਮੌਸਮ ਮੇਂ ਜ਼ੋਰ ਵੱਡਾ ਸੀ ਮੁਸਲਮਾਨੀ ਦਾ । ੬ । ਘਰ ਵਰ ਚੰਗਾ ਦੇਖ ਲੜਕੀਆਂ ਛੇਤੀ ਬਿਆਦੋ ਜੀ । ਏਸ ਗੱਲ ਦਾ ਫਿਕਰ ਹਮਾਰਾ ਦਿਲੋਂ ਹਟਾਦੋ ਜੀ । ਚੰਗਾ ਹੋਵੇ ਸਾਕ ਧੁਰੋਂ ਲਾ ਖਾਨ ਜੋ ਦਾਨੀ ਦਾ । ਉਸ ਮੌਸਮ ਮੇਂ ਜ਼ੋਰ ਵੱਡਾ ਸੀ ਮੁਸਲਮਾਨੀ ਦਾ । ਮੀਂਹਾਂ ਸਿੰਘ ਬੋਲਦਾ ਸੁਣ ਕੇ ਕਹਿਣਾ ਤੀਮੀਂ ਦਾ । ਘਰੋਂ ਜ਼ਰਾ ਕਮਜ਼ੋਰ ਬਖਤ ਕੁਸ ਜਾਣ ਸਕੀਮੀ ਦਾ । ਲੈ ਕੇ ਕਰਜ ਵਿਆਦੀਏ ਆਪ ਕੇ ਦਿਲ ਮੇਂ ਠਾਨੀ ਦਾ । ਉਸ ਮੌਸਮ ਮੇਂ ਜ਼ੋਰ ਵੱਡਾ ਸੀ ਮੁਸਲਮਾਨੀ ਦਾ । ੮ । ਸ਼ੇਰ ਖਾਨ

ਨੂੰ ਪੁਛੇ ਮੀਂਹਾਂ ਸਿੰਘ ਬੁਲਾਕੇ ਜੀ। ਦੇ ਦੋ ਦਮੜੇ ਦਿਓ ਹਲਾਂ ਤੋਂ ਆਪ ਢਲਾਕੇ ਜੀ। ਸ਼ਾਦੀ ਕਰਨੀ ਕੁੜੀਆਂ ਦੀ ਕੀ ਮਾਨ ਪਰਾਨੀ ਦਾ। ਉਸ ਮੌਸਮ ਮੇਂ ਜ਼ੋਰ ਵੱਡਾ ਸੀ ਮੁਸਲਮਾਨੀ ਦਾ।੯। ਸ਼ੇਰ ਖਾਨ ਨੇ ਕਹਿਆ ਆਥਣੇ ਕੱਠ ਕਰਾਂਗੇ ਜੀ। ਸਭ ਤੋਂ ਲੈ ਕੇ ਪੈਸੇ ਤੇਰੇ ਪਾਸ ਧਰਾਂਗੇ ਜੀ। ਕਰੇ ਫਿਕਰ ਨਾ ਲੇਖਾ ਪਾਈਏ ਦੁਆਨੀ ਦੁਆਨੀ ਦਾ। ਉਸ ਮੌਸਮ ਮੇਂ ਜੋਰ ਵੱਡਾ ਸੀ ਮੁਸਲਮਾਨੀ ਦਾ।੧੦। ਸੰਝ ਪਈ ਤੋਂ ਕੁਲ ਪਚਾਧੇ ਹੋਏ ਕੱਠੇ ਜੀ। ਕੱਠੀ ਹੋ ਮਸਟੰਡ ਪਾਲਟੀ ਕਰਦੀ ਠੱਠੇ ਜੀ। ਕਾਮੀ ਤੇ ਹੰਕਾਰੀ ਹੋਇਆ ਕੱਠ ਗੁਲਾਮੀ ਦਾ। ਉਸ ਮੌਸਮ ਮੇਂ ਜੋਰ ਵੱਡਾ ਸੀ ਮੁਸਲਮਾਨੀ ਦਾ।੧੧। ਕੋਈ ਕਹਿੰਦਾ ਕੁੜੀਆਂ ਯਾਰੋ ਬਹੁਤ ਸੋਹਣੀਆਂ ਨੇ। ਕੋਈ ਕਹੇ ਮੈਂ ਦੋਵੇਂ ਧੱਕੇ ਨਾਲ ਖੋਹਣੀਆਂ ਨੇ। ਮੀਹਾਂ ਸਿੰਘ ਤਰਖਾਣ ਬੱਕਰਾ ਹੈ ਕੁਰਬਾਨੀ ਦਾ। ਉਸ ਮੌਸਮ ਮੇਂ ਜੋਰ ਵੱਡਾ ਸੀ ਮੁਸਲਮਾਨੀ ਦਾ।੧੨। ਧੱਕਾ ਕਾਹਨੂੰ ਕਰਨਾ ਵਿਚੇ ਕਹਿਣ ਸੁਣਾ ਕੇ ਜੀ। ਮੀਂਹਾਂ ਸਿਉਂ ਨੂੰ ਪੁਛੋ ਆਪਾਂ ਉਰੇ ਬੁਲਾ ਕੇ ਜੀ। ਏਸ ਗੱਲ ਮੇਂ ਹਰਜਾ ਕਹਿਣਾ ਪੈਂਦਾ ਹਾਨੀ ਦਾ। ਉਸ ਮੌਸਮ ਮੇਂ ਜੋਰ ਵੱਡਾ ਸੀ ਮੁਸਲਮਾਨੀ ਦਾ।੧੩। ਫੇਰ ਕਰੋ ਮਨ ਔਂਦੀ ਜੇਕਰ ਮੰਨੇ ਕਹਿਣਾ ਨਾ। ਕੀ ਸਮਝੂਗਾ ਜੇ ਮੁਕਰ ਜੇ ਬਚਿਆ ਜਹਿਣਾ ਨਾ। ਚੰਨਣ ਸਿੰਘ ਕਵੀਸ਼ਰ ਅੰਬ ਸਿਖਰਲੀ ਡਾਹਨੀ ਦਾ। ਉਸ ਮੌਸਮ ਮੇਂ ਜੋਰ ਵੱਡਾ ਸੀ ਮੁਸਲਮਾਨੀ ਦਾ।੧੪।

ਦੋਹਰਾ॥ ਭੇਜ ਬਗਾਰੀ ਸਦਿਆ ਮੀਂਹਾਂ ਸਿੰਘ ਤਰਖਾਨ।
ਕੋਲ ਬਹਾਕੇ ਆਪਨੇ ਆਖਣ ਮੁਸਲਮਾਨ।

ਬੈਂਤ॥

ਮੁਸਲਮਾਨ ਕਹਿੰਦੇ ਮੀਂਹਾਂ ਸਿੰਘ ਤਾਈਂ ਪੱਕਾ ਦੱਸੀਏ ਜੋ ਇੰਤਜਾਮ ਤੈਨੂੰ। ਸਾਨੂੰ ਦੇਹ ਨਕਾਹਾ ਤੂੰ ਲੜਕੀਆਂ ਦੇ ਮੂੰਹੋਂ ਮੰਗੀ ਮਾਇਆ ਦੇਈਏ ਆਮ ਤੈਨੂੰ। ਖਾ ਕੇ ਖਾਣਾ ਤੂੰ ਸ਼ਰ੍ਹਾ ਦੇ

ਵਿਚ ਆਜਾ ਅਸੀਂ ਦੇਮਾਂਗੇ ਬਹੁਤ ਅਨਾਮ ਤੈਨੂੰ । ਕਰਕੇ ਚੌਧਰੀ ਬੰਨੀਏ ਪੱਗ ਸਿਰ ਤੇ ਮੁਸਲਮਾਨ ਜੋ ਕਰਨ ਸਲਾਮ ਤੈਨੂੰ । ਕੱਚਾ ਦੀਨ ਤੂੰ ਛਡ ਦੇ ਕਾਫਰਾਂ ਦਾ ਅੱਲਾ ਭੇਜਦੂ ਭਿਸਤ ਮੁਕਾਮ ਤੈਨੂੰ । ਮਾਲਕ ਬਣੀ ਜਮੀਨ ਮੁਰਬਿਆਂ ਦਾ ਛੁਟ ਜਾਏ ਕਮੀਨਾਂ ਦਾ ਕਾਮ ਤੈਨੂੰ । ਮੁੰਡੇ ਛਾਂਟਲੈ ਜੋਹੜੇ ਪਸਿੰਦ ਤੇਰੇ ਕਰੀਏ ਧਕੇ ਸੇ ਨਹੀਂ ਬਦਨਾਮ ਤੈਨੂੰ । ਕੁੜੀਆਂ ਪਿੰਡ ਮੇਂ ਰੈਹਣੀਆਂ ਕੋਲ ਤੇਰੇ ਦੁਖ ਸੁਖ ਦਾ ਰਹੂ ਅਰਾਮ ਤੈਨੂੰ । ਜੇਕਰ ਦੂਰ ਪਰਦੇਸ ਦੇ ਬਿਚ ਬਿਆਹੇਂ ਫਿਕਰ ਰਹੂਗਾ ਸੰਝ ਤੇ ਸਿਆਮ ਤੈਨੂੰ । ਲਵੇ ਸਾਖ ਸਰਾਹਣੇ ਦੀ ਵਾਗ ਹੁੰਦੀ ਪਵੇ ਭੇਜਣਾ ਦੂਰ ਪੈਗਾਮ ਤੇਨੂੰ । ਕੁੜੀਆਂ ਪਾਸੇ ਨੀ ਦੇਣੀਆਂ ਜਾਣ ਅਸੀਂ ਸਚ ਕੈਹਣ ਨਬਾਬ ਅਮਾਮ ਤੈਨੂੰ । ਅਪਣੇ ਆਪ ਜੇ ਮੰਨ ਜੇਂ ਬਹੁਤ ਚੰਗਾ ਨਹੀਂ ਬਦਕੇ ਕਰਾਂਗੇ ਖਾਮ ਤੈਨੂੰ । ਮੌਜਾਂ ਕਰੀਂ ਤੂੰ ਕੰਮ ਨਾ ਕਰੀਂ ਭੋਰਾ ਦੇਈਏ ਖਾਣ ਨੂੰ ਘਿਰਤ ਬਦਾਮ ਤੈਨੂੰ । ਚੰਨਣ ਸਿੰਘ ਕਵੀਸ਼ਰ ਉਗਵਾਹ ਤੇਰਾ ਫਜ਼ਲ ਦੀਨ ਤੇ ਕੈਹਣ ਅਕਰਾਮ ਤੈਨੂੰ ॥

ਦੋਹਰਾ ॥ ਹੱਥ ਬੰਨ੍ਹ ਕੇ ਆਖਦਾ ਦੇਵੋ ਬਖਸ਼ ਹਜੂਰ ।
ਦੀਨ ਹਮਾਰਾ ਵਿਗੜ ਜੂ ਕਿਕੂੰ ਭਰੂੰ ਕਸੂਰ ।

ਕੋਰੜਾ ਛੰਦ ॥ ਮੀਂਹਾਂ ਸਿੰਘ ਆਖਦਾ ਸੀ ਹੱਥ ਬੰਨ੍ਹ ਕੇ । ਬੋਨੂੰ ਕੀ ਥਿਆਜੂ ਮੇਰਾ ਦੀਨ ਭੰਨਕੇ । ਲਗ ਜੂ ਕੁਸ਼ਟ ਮੇਰੀ ਜਿੰਦਗਾਨੀ ਨੂੰ । ਤੁਸੀਂ ਭਾਵੇਂ ਇਕ ਦਿਓ ਨਾ ਦੁਆਨੀ ਨੂੰ । ਦੀਨ ਤੇ ਮਜ਼ਬ ਦਾ ਬਹੁਤ ਝਗੜਾ । ਰੈਹਣਾ ਨਹੀਂ ਚਿਟਾ ਸਿਰ ਉਤੇ ਪਗੜਾ । ਦੁਨੀਆਂ ਦੀ ਮੈਥੋਂ ਝਲੀ ਜਾਵੇ ਹਾਨੀ ਨੂੰ । ਤੁਸੀਂ ਭਾਵੇਂ ਇਕ ਦਿਓ ਨਾ ਦੁਆਨੀ ਨੂੰ । ਘਰੋਂ ਹਾਂ ਗਰੀਬ ਚਾਹੇ ਮਤੀ ਮੰਦ ਮੈਂ । ਬੀਬੀਆਂ ਦੇ ਦਿਊ ਸਿਖਾਂ ਨੂੰ ਅਨੰਦ ਮੈਂ । ਕਰਿਓ ਨਾ ਤੰਗ ਅਸਾਂ ਦੀ ਪਰਾਨੀ ਨੂੰ । ਤੁਸੀਂ ਭਾਵੇਂ ਇਕ ਦਿਓ ਨਾ ਦੁਆਨੀ ਨੂੰ । ੩ । ਛੋਲਿਆਂ ਦੀ ਰੋਟੀ ਦੇਕੇ ਇਕ ਡੰਗ ਮੈਂ । ਜੰਝ ਵਾਲਿਆਂ ਤੋਂ ਮਾਫੀ ਲਊ

ਮੰਗ ਮੈਂ। ਤੀਰ ਨਾਲੋਂ ਦੂਰ ਕਰੋ ਨਾ ਕਮਾਨੀ ਨੂੰ। ਤੁਸੀਂ ਭਾਵੇਂ ਮੈਨੂੰ ਦਿਓ ਨਾ ਦੁਆਨੀ ਨੂੰ। ੪। ਸਿਰ ਬਿਚ ਪੈਜੂ ਦੁਨੀਆਂ ਦੀ ਖਾਕ ਜੀ। ਬੋਡੇ ਨਾਲ ਮੇਰਾ ਪੁਗਦਾ ਨੀ ਸਾਥ ਜੀ। ਦਿਲੋਂ ਨਾ ਭੁਲਾਵਾਂ ਗੁਰੂਆਂ ਦੀ ਬਾਨੀ ਨੂੰ। ਤੁਸੀਂ ਭਾਵੇਂ ਮੈਨੂੰ ਦਿਓ ਨਾ ਦੁਆਨੀ ਨੂੰ॥ ੫॥ ਧੀਆਂ ਭੈਣਾਂ ਹੋਣ ਸਭਦੀਆ ਸਾਂਝੀਆਂ। ਆਦ ਦੀਆਂ ਰੀਤਾਂ ਨਾ ਜੋ ਹੋਣ ਬਾਂਝੀਆਂ। ਏਸ ਗਲੋਂ ਚਿਤ ਮੰਨ ਗਿਆ ਹਰਾਨੀ ਨੂੰ। ਤੁਸੀਂ ਭਾਵੇਂ ਮੈਨੂੰ ਦਿਓ ਨਾ ਦੁਆਨੀ ਨੂੰ। ੬। ਮੀਂਹਾਂ ਸਿੰਘ ਕਹੇ ਸਭ ਨੂੰ ਬਖਾਨ ਕੇ। ਕਰ ਦਿਓ ਮਾਫ ਜੀ ਗਰੀਬ ਜਾਣ ਕੇ। ਦੇਊਂ ਕੀ ਜਵਾਬ ਚੰਨਣ ਸਿੰਘ ਗਿਆਨੀ ਨੂੰ। ਤੁਸੀਂ ਭਾਵੇਂ ਮੈਨੂੰ ਦਿਓ ਨਾ ਦੁਆਨੀ ਨੂੰ।

ਦੋਹਰਾ॥ ਕੁਲ ਪਚਾਧੇ ਹਰਖਗੇ ਸੁਣਕੇ ਐਨੀ ਗਲ।
ਕਾਜੀ ਸਦੇ ਉਹਨਾਂ ਨੇ ਨਹੀਂ ਲਗੌਂਦੇ ਪਲ।

ਮਨੋਹਰ ਭਵਾਨੀ ਛੰਦ॥ ਝਟ ਸਦ ਲੇ ਨੇ ਕਾਜੀ ਆਗੇ ਮੌਲਵੀ ਤੇ ਹਾਜੀ ਗਲ ਆਖਦੇ ਨੇ ਤਾਜੀ ਸਿਟ ਦਿਓ ਨੂੜ ਕੇ। ਪੜ੍ਹ ਲੌ ਨਕਾਹ ਕੋਠੜੀ 'ਚ ਜੂੜ ਕੇ। ਸ਼ੇਰ ਖਾਨ ਆਖੇ ਗਜ ਕਿਥੇ ਜਾਊਗਾ ਇਹ ਭੱਜ ਕਠੇ ਹੋਕੇ ਤੁਸੀਂ ਅਜ ਕਰਲੌ ਤਫੀਕ ਨੂੰ। ਅਠ ਜੋ ਦਿਨਾਂ ਦੀ ਰਖ ਦੋ ਤਰੀਕ ਨੂੰ। ਘਰੇ ਕਰਲੂ ਦਲੀਲ ਜੇਹੜਾ ਏਸਦਾ ਬਕੀਲ ਆਖੇ ਬਚਨ ਅਸੀਲ ਮੁਖ ਚੋਂ ਕਹਾਨੀ ਨੂੰ। ਪੁਛ ਲੂਗਾ ਨਾਲੇ ਅਪਦੀ ਜਨਾਨੀ ਨੂੰ। ਹੱਥੀਂ ਜਾਵੇ ਰਸਾ ਖੁਲ੍ਹ ਕੇਹੜਾ ਲਗਦਾ ਹੈ ਮੁਲ ਜਦੋਂ ਕੁਟ ਦਿਤੇ ਬੁਲ੍ਹ ਆਪੇ ਮਾਰੇ ਲੀਕ ਨੂੰ। ਅਠ ਜੋ ਦਿਨਾਂ ਦੀ ਰਖ ਦੋ ਤਰੀਕ ਨੂੰ। ਰਾਤੀਂ ਭੇਜਦੋ ਮਜੂਰ ਪੈਹਰਾ ਰਖਣ ਜਰੂਰ ਦਿਨੇ ਆਪ ਭੀ ਜਰੂਰ ਰਖਣਾ ਖਿਆਲ ਜੀ। ਭੱਜਜੇ ਨਾ ਲੈ ਕੇ ਕੁੜੀਆਂ ਨੂੰ ਨਾਲ ਜੀ। ਰਖ ਲੌ ਨਜਰਬੰਦੀ ਬਾਤ ਕਰਨੀ ਨਾ ਗੰਦੀ ਕੋਈ ਇਹਦਾ ਸਰਬੰਧੀ ਕਰਲੂ ਉਡੀਕ ਜੀ। ਅਠ ਜੋ ਦਿਨਾਂ ਦੀ ਧਰ ਦੋ ਤਰੀਕ ਜੀ। ਕਾਜੀ ਦੇਖਕੇ ਤੇ ਅਖ ਮੰਨ ਗਏ

ਸੀਗੇ ਫਕ ਜੋ ਤਰੀਕ ਦਿਤੀ ਰਖ ਮੀਹੇਂ ਨੂੰ ਸੁਣਾਂਮਦੇ । ਕਰਲੈ ਦਲੀਲ ਪਕੀ ਨਾਲ ਬਾਂਮਦੇ। ਹੁਣ ਚਲਣੀ ਨੀ ਪੇਸ਼ ਤੇਰੇ ਪਟ ਦਿਆਂਗੇ ਕੇਸ ਜੋ ਕਰਾ ਕੇ ਤੇ ਕਲੇਸ਼ ਬਣੇ ਨਾ ਸ਼ਰੀਕ ਜੀ। ਅਠ ਜੋ ਦਿਨਾਂ ਦੀ ਬੰਨਤੀ ਤਰੀਕ ਜੀ। ਘਰੇ ਕਰਕੇ ਸਲਾਹਾ ਆ ਕੇ ਦੇਈਂ ਤੂੰ ਬਤਾ ਜਾ ਉਠ ਘਰੇ ਜਾ ਆਖਦੇ ਉਚਾਰ ਕੇ। ਤੁਰ ਪਿਆ ਵਚਾਰਾ ਓਥੋਂ ਹੌਕਾ ਮਾਰ ਕੇ। ਬਡਾ ਹੋਇਆ ਕੰਮ ਮਾੜਾ ਆਵੇ ਮਾਰਦਾ ਚੰਗਿਆੜਾ ਸੀਸ ਕੰਧ ਸੋ ਪਛਾੜਾ ਖੜਕੇ ਨਜੀਕ ਜੀ। ਅਠ ਜੋ ਦਿਨਾਂ ਦੀ ਬੰਨਤੀ ਤਰੀਕ ਜੀ। ਰੋਵੇ ਖੜੀ ਬੰਤ ਕੌਰ ਜੋ ਵਿਗੜ ਗਿਆ ਤੌਰ ਪੁਛੇ ਕਰਕੇ ਤੇ ਗੌਰ ਪਤੀ ਦਸ ਹੋਇਆ ਕੀ। ਆਪਣਾ ਤੈਂ ਆਪ ਕੇਹੜੀ ਗਲੇ ਖੋਇਆ ਕੀ । ਆਖੇ ਬੈਠ ਕੇ ਬਚਾਰੀ ਮੈਨੂੰ ਦਸਦੇ ਬਮਾਰੀ ਜੋ ਚੰਨਣ ਸਿੰਘ ਭਾਰੀ ਮਾਰਦੀ ਸੀ ਚੀਕ ਨੂੰ। ਅਠ ਜੋ ਦਿਨਾਂ ਦੀ ਧਰਤੀ ਤਰੀਕ ਨੂੰ।

ਕਬਿਤ ॥ ਮੀਂਹਾਂ ਸਿੰਘ ਆਖੇ ਬੰਤ ਕੌਰ ਦੇ ਨਜੀਕ ਬੈਹਕੇ ਅਪਣੇ ਤੇ ਰੰਦਰੇ ਕਸੂਤੇ ਦਿਨ ਹੈਣਗੇ। ਮੰਗਦੇ ਨਕਾਹਾ ਧਕੇ ਨਾਲ ਇਨ੍ਹਾਂ ਬੀਬੀਆਂ ਦੇ ਮਥੀ ਜੋ ਦਲੀਲ ਪੂਰੀ ਕਰਕੇ ਬੈਹਣਗੇ। ਬੰਨਤੀ ਤਰੀਕ ਪਕੀ ਅਜ ਤੇ ਜੋ ਅਠਮੇਂ ਨੂੰ ਧਕੇ ਸੇ ਨਕਾਹਾ ਇਹਨਾਂ ਬੀਬੀਆਂ ਦੇ ਲੈਣਗੇ। ਕਰੀ ਸੀ ਮਿੰਨਤ ਨਹੀਂ ਮੰਨਦੇ ਚੰਨਣ ਸਿੰਘਾ ਅਰਸਾਂ ਦੇ ਕਿੰਗਰੇ ਜ਼ਰੂਰ ਵੇਖੀਂ ਢੈਹਣਗੇ।

ਦੋਹਿਰਾ ॥ ਧਾਹਾਂ ਮਾਰਨ ਲੜਕੀਆਂ ਪਟ ਪਟ ਸਿਟਣ ਕੇਸ।
ਬੰਤ ਕੌਰ ਭੀ ਪਿਟਦੀ ਨਾ ਕੋਈ ਚਲਦੀ ਪੇਸ।

ਸਧਾਰਨ ਛੰਦ ॥ ਸਭ ਰੋਂਦੇ ਬੈਹਕੇ ਤੇ ਹੁਣ ਕੀ ਬਣੂੰ ਹਮਾਰਾ ਹੀਲਾ। ਸਭ ਅੰਦਰ ਬੜਕੇ ਤੇ ਧਾਹਾਂ ਮਾਰੇ ਕੁਲ ਕਵੀਲਾ। ਜੋ ਸਾਰੇ ਜਣਿਆਂ ਨੇ ਅਥਰੂ ਜ਼ਾਰੋ ਜ਼ਾਰ ਬਹਾਇਆ। ਕੋਈ ਦਰਦੀ ਦਿਖਦਾ ਨਾ ਸਭ ਦਿਖਦਾ ਹੈ ਮੁਲਖ ਪਰਾਇਆ। ਜੋ ਕਹਿਆ ਬੀਬੀਆਂ ਨੇ ਪਿਤਾ ਜੀ ਹੁਣੇ ਜ਼ਹਿਰ ਮੰਗਵਾਦੇ । ਜੋ ਮਰੀਏ ਸੜਕੇ

ਤੇ ਸਾਨੂੰ ਅਗਨੀ ਵਿਚ ਮਚਾਦੇ। ਜੋ ਚਾਨ ਚੱਕੇ ਹੀ ਸਾਨੂੰ ਬਖਤ ਰੱਬ ਨੇ ਪਾਇਆ। ਕੋਈ ਦਰਦੀ ਦਿਖਦਾ ਨਾ ਸਭ ਦਿਖਦਾ ਹੈ ਮੁਲਕ ਪਰਾਇਆ। ਇਹ ਜ਼ੁਲਮੀ ਦੁਸ਼ਟਾਂ ਨੇ ਖਬਰੇ ਕੀ ਕੁਛ ਹਾਲਤ ਕਰਨੀ। ਰੱਬ ਜਾਨ ਕੱਢ ਲੈ ਤੂੰ ਨਾ ਅੱਜ ਬਿਆੜ ਦੇ ਰਹੀ ਧਰਨੀ। ਹੈ ਦੁਸ਼ਟ ਪਾਪੀਆਂ ਨੇ ਸਾਨੂੰ ਕਾਹਤੋਂ ਚਿਖਾ ਚੜ੍ਹਾਇਆ। ਕੋਈ ਦਰਦੀ ਦਿਖਦਾ ਨਾ ਸਭ ਦਿਖਦਾ ਹੈ ਮੁਲਖ ਪਰਾਇਆ। ਫਿਰ ਬੰਤ ਕੌਰ ਬੈਹ ਕੇ ਟੱਕਰ ਨਾਲ ਥੰਮ ਦੇ ਮਾਰੀ। ਪੱਟ ਕੇਸ ਮੀਢੀਆਂ ਦੇ ਐਂਖੋਂ ਨੀਰ ਬੰਨਲੀ ਧਾਰੀ। ਇਹ ਦੁਸ਼ਟ ਪਾਪੀਆਂ ਨੇ ਸਾਨੂੰ ਮਿਟੀ ਵਿਚ ਮਲਾਇਆ। ਕੋਈ ਦਰਦੀ ਦਿਖਦਾ ਨਾ ਸਭ ਦਿਖਦਾ ਹੈ ਮੁਲਖ ਪਰਾਇਆ। ਹੁਣ ਮੀਂਹਾਂ ਸਿੰਘ ਬਹਿ ਕੇ ਸਭਨਾਂ ਦੀ ਧੀਰ ਧਰਾਵੇ। ਜੋ ਸੱਚੇ ਸਤਗੁਰ ਦੇ ਮੂਹਰੇ ਪੇਸ਼ ਕੋਈ ਨਾ ਜਾਵੇ। ਓਹ ਆਪੇ ਬਖਸ਼ੂਗਾ ਜੀਹਨੇ ਐਸਾ ਖੇਲ ਰਚਾਇਆ। ਕੋਈ ਦਰਦੀ ਦਿਖਦਾ ਨਾ ਸਭ ਦਿਖਦਾ ਹੈ ਮੁਲਖ ਪਰਾਇਆ। ਇਕ ਨੀਤ ਟਕਾ ਕੇ ਤੇ ਜਪ ਲੈ ਓਹ ਸਤਗੁਰ ਦੀ ਬਾਣੀ। ਕੁਸ ਰੋਇਆਂ ਬਣਦਾ ਨਾ ਦਿਲ ਮੈਂ ਸੋਚੋ ਮੱਤ ਸਿਆਣੀ। ਸਿੰਘ ਚੰਨਣ ਸਿੰਘ ਕੈਂਹਦਾ ਹੈ ਸਾਰੀ ਉਸ ਮਾਲਕ ਦੀ ਮਾਇਆ। ਕੋਈ ਦਰਦੀ ਦਿਖਦਾ ਨਾ ਸਭ ਦਿਖਦਾ ਹੈ ਮੁਲਖ ਪਰਾਇਆ।

ਸਲੋਕ ॥ ਧੰਨ ਧੰਨ ਰਾਜਾ ਜਨਕ ਹੈ ਜਿਨ ਸਿਮਰਨ ਕੀਓ ਬਬੇਕ ॥
ਏਕ ਘੜੀ ਕੇ ਸਿਮਰਨੇ ਪਾਪੀ ਤਰੇ ਅਨੇਕ ॥

ਸਵੱਈਆ ॥ ਸੈਨ ਨਾਈ ਸਧਨਾ ਜਨਕੋ ਭਵ ਤਾਰਨ ਕੋ ਪਰਮੇਸ਼ਰ ਪਿਆਰੇ। ਨਾਮ ਜੈ ਦੇਵ ਧੰਨੇ ਜੱਟ ਕੋ ਸਿਲ ਪੱਥਰ ਮੇਂ ਬੜ ਦੇਣ ਦਦਾਰੇ। ਭਗਤ ਜਨੋ ਅੰਗ ਸੰਗ ਰਹੇ ਬਣ ਜੰਗਲ ਮੇਂ ਜਾ ਡੂੰਗਰ ਚਾਰੇ। ਚੰਨਣ ਸਿੰਘ ਜਪੋ ਹਰ ਨਾਮ ਕੋ ਆਪੇ ਹੀ ਬਖਸਣ ਬਖਸਣ ਹਾਰੇ।

ਅਵਾਜ਼ ॥ ਕਰ ਇਸਨਾਨ ਬੀਬੀਆਂ ਨਾਮ ਲੈਣ ਓਅੰਕਾਰ

ਦਾ ਇਕ ਮਨ ਹੋ ਕੇ ਸਭ ਨੇ ਸੁਰਤੀ ਏਕ ਟਕਾਈ। ਕੀਤਾ ਜਾਪ ਬੀਬੀਆਂ ਬਹਿ ਕੇ ਜਪੁਜੀ ਸਾਹਿਬ ਦਾ ਅੰਨ ਜਲ ਤਿਆਗ ਦਿਤਾ ਨਾ ਚੀਜ਼ ਖਾਂਮਦੇ ਰਾਈ। ਰੱਖੀਂ ਲਾਜ ਵਾਹਿਗੁਰੂ ਕੀਤੀ ਦਇਆ ਦਰੋਪਤ ਦੀ ਭੇਜੇ ਚੀਰ ਅਕਾਸੋਂ ਇਕ ਮਿੰਟ ਨਾ ਲਾਈ। ਕੌਡੇ ਰਾਖਸ ਵਰਗੇ ਤਰਗੇ ਏਸ ਜਹਾਨ ਤੋਂ ਬਾਲਘਾਤ ਪੂਤਨਾ ਪਾਪਣ ਆਪ ਤਰਾਈ। ਬੱਚੇ ਬਿਲੀ ਦੇ ਤੈਂ ਰੱਖੇ ਮਚਦੀ ਅਗਨੀ ਚੋਂ ਕੀੜੀ ਰੂਪ ਧਾਰ ਕੇ ਦਿਤਾ ਥੰਮ ਦਖਾਈ। ਕਰ ਕੇ ਮਿਹਰ ਰੱਖ ਲੈ ਪਾਪੀ ਔਗਣ ਹਾਰਿਆਂ ਨੂੰ ਜਿਕੂੰ ਤਾਰਾ ਨੂੰ ਤੈਂ ਨਮੀ ਖੜਾਂਮ ਪੁਚਾਈ। ਦਸਮੇਂ ਦੁਆਰ ਚੜ੍ਹਾ ਕੇ ਸਾਂਸ ਸਿਮਰਦੇ ਸਤਗੁਰ ਨੂੰ ਚੌਦਾਂ ਭੌਣ ਹੱਲ ਗੇ ਦੇਵੇ ਧਰਤ ਦੁਹਾਈ। ਸੁਣੀ ਪੁਕਾਰ ਜਾਇ ਕੇ ਅਰਸ਼ੀ ਦੀਨ ਦਿਆਲ ਨੂੰ ਕੀਤੀ ਮਿਹਰ ਗੁਰਾਂ ਨੇ ਬਹਿਕੇ ਐਸੀ ਸੁਰਤ ਟਕਾਈ। ਓਸੇ ਬਖਤ ਭੇਜਦਾ ਚੰਦ ਸਿੰਘ ਫਗੂ ਤੇ ਘਟ ਘਟ ਬਿਆਪ ਰਹੇ ਨੇ ਸਚੇ ਸਤਿਗੁਰ ਸਾਈਂ। ਚੰਨਣ ਸਿੰਘਾ ਅਗੇ ਸੁਣ ਲੌ ਹਾਲ ਸਰੋਤਿਓ ਸਚੇ ਸਤਿਗੁਰ ਨੇ ਫਿਰ ਲੀਲ੍ਹਾ ਚਰਜ ਦਖਾਈ।

ਦੋਹਿਰਾ॥ ਸਤਿਗੁਰ ਸੱਚਾ ਪਾਤਸ਼ਾਹ ਸਭ ਮੇਂ ਰਹਿਆ ਬਰਾਜ।
ਅਪਣੇ ਭਗਤਾਂ ਕੀ ਰਖੇ ਆਪੇ ਹੀ ਫਿਰ ਲਾਜ।

ਚੁਟਕੀਲਾ ਛੰਦ॥ ਕੁੰਢਾ ਤੇ ਦਰਬਾਰਾ ਕਠਾ ਹੋਇਆ ਟੋਲਾ ਜੀ। ਚਾਰ ਦਿਨਾਂ ਦੇ ਖਾਤਰ ਖੇਡ ਰਹੇ ਨੇ ਹੋਲਾ ਜੀ। ਚਕ ਬੰਦੂਖਾਂ ਮੇਖ ਜੀਨ ਜੋ ਚਾਲੇ ਪੌਂਦੇ ਨੇ। ਚੰਦ ਸਿੰਘ ਜੀ ਸੂਰਵੀਰ ਫੱਗੂ ਤੋਂ ਔਂਦੇ ਨੇ।੧। ਲੁਟ ਲੁਟ ਕੇ ਖਾਂਦੇ ਮਾਰ ਰਹੇ ਨੇ ਡਾਕੇ ਜੀ। ਥਰ ਥਰ ਕੰਮੇਂ ਲੋਕੀ ਛੱਡਣ ਜਦੋਂ ਭੜਾਕੇ ਜੀ। ਰਸਤੇ ਕਰਤੇ ਬੰਦ ਮੁਸਾਫਰ ਸ਼ੋਰ ਮਚੌਂਦੇ ਨੇ। ਚੰਦ ਸਿੰਘ ਜੀ ਸੂਰਬੀਰ ਫਗੂ ਤੋਂ ਔਂਦੇ ਨੇ।੨। ਤੁਰਦੇ ਫਿਰਦੇ ਬਿਗੜ ਕੋਲੇ ਆਗੇ ਨੇ ਚਾਰੇ। ਮਿਲੇ ਕਿਤੋਂ ਨਾ ਪਾਣੀ ਆਗੇ ਤੰਗੀ ਮੇਂ ਸਾਰੇ। ਉਤੋਂ ਪੈਂਦੀ ਧੁਪ ਦੇਖ ਬਡੇ ਘਬਰੌਂਦੇ ਨੇ। ਚੰਦ ਸਿੰਘ ਜੀ ਸੂਰਬੀਰ ਫਗੂ ਤੋਂ

ਔਂਦੇ ਨੇ। ੩। ਚੜ੍ਹ ਕੇ ਉਚੇ ਟਿੱਬੇ ਫਿਰ ਨਿਗ੍ਹਾ ਮਾਰਦੇ ਨੇ। ਬਿਗੜ ਆਇਆ ਨਜ਼ਰ ਤੁਰ ਪਏ ਨਾਲ ਪਿਆਰ ਦੇ ਨੇ। ਕੱਸੇ ਕਸਾਏ ਬਿਗੜ ਦੇ ਬਿਚ ਤੁਰਤ ਸਧੌਂਦੇ ਨੇ। ਚੰਦ ਸਿੰਘ ਜੀ ਸੂਰਬੀਰ ਫੱਗੂ ਤੋਂ ਔਂਦੇ ਨ। ੪। ਰਫਲਾਂ ਦੇਖ ਨਗਰ ਦੇ ਸਾਰੇ ਮੁਸਲੇ ਕੰਮਣ ਜੀ। ਹੋਊ ਪੁਲਸ ਜਰੂਰ ਸੋਚ ਕੇ ਦਿਲ ਨੂੰ ਥੰਮਣ ਜੀ। ਹਿੰਦੂ ਦਾ ਘਰ ਦਸ ਮੁਖੋਂ ਏਹੀ ਫਰਮੌਂਦੇ ਨੇ। ਚੰਦ ਸਿੰਘ ਜੀ ਸੂਰਬੀਰ ਫਗੂ ਤੋਂ ਔਂਦੇ ਨੇ। ੫। ਇਕ ਮੁੰਡੇ ਨੇ ਕਿਹਾ ਸਾਹਮਣੇ ਘਰ ਤਰਖਾਨਾਂ ਦਾ। ਹੋਰ ਨਗਰ ਤਾਂ ਕੁਲ ਪਚਾਧੇ ਮੁਸਲਮਾਨਾਂ ਦਾ। ਓਸੇ ਘਰ ਦੇ ਮੂਹਰੇ ਖੜਕੇ ਫਤੇ ਬੁਲੌਂਦੇ ਨੇ। ਚੰਦ ਸਿੰਘ ਜੀ ਸੂਰਬੀਰ ਫੱਗੂ ਤੋਂ ਔਂਦੇ ਨੇ। ੬। ਮੀਂਹਾਂ ਸਿੰਘ ਦੀ ਔਰਤ ਆਖੇ ਸਿੰਘ ਸੂਰਿਆਂ ਨੂੰ। ਸਮਝ ਗਈ ਐ ਤੁਰਤ ਦੇਖ ਕੇ ਸਿੰਘ ਪੂਰਿਆਂ ਨੂੰ। ਪਿਆਈਂ ਮਾਤਾ ਪਾਣੀ ਖੜਕੇ ਤੇ ਫੁਰਮੌਂਦੇ ਨੇ। ਚੰਦ ਸਿੰਘ ਜੀ ਸੂਰਵੀਰ ਫੱਗੂ ਤੋਂ ਔਂਦੇ ਨੇ। ੭। ਅੱਗੇ ਐਸਾ ਬਖਤ ਕਦੇ ਸਤਿਗੁਰ ਨੇ ਪਾਇਆ ਨਾ। ਮਰਗੇ ਅਸੀਂ ਤਿਹਾਏ ਪਾਣੀ ਕਿਤੋਂ ਥਿਆਇਆ ਨਾ। ਸੁਕੀ ਪਈ ਜਵਾਨ ਕਮਲ ਚੇਹਰੇ ਕਮਲੌਂਦੇ ਨੇ। ਚੰਦ ਸਿੰਘ ਜੀ ਸੂਰਵੀਰ ਫੱਗੂ ਤੋਂ ਔਂਦੇ ਨੇ। ੮। ਬੰਤ ਕੌਰ ਫਿਰ ਕਹੇ ਪੁਤਰੋ ਕਿੱਥੇ ਜਾਓਗੇ। ਨੀਚਾਂ ਤੋਂ ਪੜ ਨੀਚ ਅਸੀਂ ਜੱਲ ਕਿਥੇ ਪਾਓਗੇ। ਸਾਡਾ ਮਜ੍ਹਬਦੀਨ ਕਾਲ ਹੋ ਬੱਦਲ ਭੌਂਦੇ ਨੇ। ਚੰਦ ਸਿੰਘ ਜੀ ਸੂਰਬੀਰ ਫੱਗੂ ਤੋਂ ਔਂਦੇ ਨੇ। ੯। ਚੰਦ ਸਿੰਘ ਫਿਰ ਕਹੇ ਦੁਖ ਕੀ ਤੈਨੂੰ ਮਾਤਾ ਜੀ। ਕਿਸ ਜ਼ਾਲਮ ਨੇ ਕੱਟਕ ਤੇਰੇ ਤੇ ਆਣ ਝੜਾਤਾ ਜੀ। ਹੋਏ ਲਾਲੋ ਲਾਲ ਮੁਛਾਂ ਨੂੰ ਬੱਟ ਝੜੌਂਦੇ ਨੇ। ਚੰਦ ਸਿੰਘ ਜੀ ਸੂਰ ਵੀਰ ਫੱਗ ਤੋਂ ਔਂਦੇ ਨੇ। ੧੦। ਦੁਖ ਮਟਾ ਕੇ ਤੇਰਾ ਪਿਛੋਂ ਪਾਣੀ ਪੀਣਾ ਹੈ। ਹਿੰਦ ਕੌਮ ਦਾ ਧਰਮ ਹੋਣ ਨਹੀਂ ਦੇਣਾ ਹੀਣਾ ਹੈ। ਸੂਰ ਬੀਰ ਹੋ ਪਿਛੇ ਨਾ ਫਿਰ ਮੁਖ ਭਵੌਂਦੇ ਨੇ। ਚੰਦ ਸਿੰਘ ਜੀ ਸੂਰ ਵੀਰ ਫੱਗੂ ਤੋਂ ਔਂਦੇ ਨੇ। ੧੧। ਚੰਦ ਸਿੰਘ ਹੈ ਨਾਮ ਪਿੰਡ ਹੈ ਫੱਗੂ ਮੇਰਾ ਜੀ।

ਧਿਰਗ ਹਮਾਰਾ ਜਰਮ ਦੁਖ ਨਾ ਖੋਇਆ ਤੇਰਾ ਨੀ। ਬਾਰ ਬਾਰ ਨਾ ਜਰਮ ਏਸ ਦੁਨੀਆਂ ਤੇ ਥਿਔਂਦੇ ਨੇ । ਚੰਦ ਸਿੰਘ ਜੀ ਸੂਰਬੀਰ ਫੜ੍ਹੂ ਤੋਂ ਔਂਦੇ ਨੇ । ੧੨ । ਚੰਨਣ ਸਿੰਘ ਤੂੰ ਸੱਚ ਦੱਸ ਹੁਣ ਲੌਣੀ ਡੇਰ ਨਹੀਂ । ਤਪਗੇ ਲੋਹੇ ਵਾਂਗ ਬਖਤ ਜੋ ਥਿਔਣਾ ਫੇਰ ਨਹੀਂ। ਰਫਲਾਂ ਦੇ ਵਿਚ ਕਾਰਤੂਸ ਗਿਣ ਗਿਣ ਕੇ ਪੌਂਦੇ ਨੇ। ਚੰਦ ਸਿੰਘ ਜੀ ਸੂਰਬੀਰ ਫੜ੍ਹੂ ਤੇ ਔਂਦੇ ਨੇ । ੧੩ ।

ਦੋਹਿਰਾ ॥ ਬੁਰੇ ਪਚਾਧੇ ਪਿੰਡ ਦੇ ਕਰਨ ਚੰਦਰੇ ਚੋਜ ॥
ਹਾਤਾ ਹੈ ਵਿਚ ਪਿੰਡ ਦੇ ਗਊਆਂ ਕੱਟਣ ਰੋਜ ॥

ਬੈਂਤ ॥ ਕੋਈ ਸੂਰਮੇ ਦੁਖੀ ਦੀ ਪਰਖ ਕਰਦੇ ਦੁਖੀ ਬੰਦੇ ਤਾਂ ਦੁਖਾਂ ਨੂੰ ਫੋਲ ਦਿੰਦੇ। ਮੁਸਲਮਾਨ ਜੋ ਗਊਆਂ ਦਾ ਰੱਤ ਲਿਆ ਕੇ ਸਾਡੇ ਤੌੜਿਆਂ ਦੇ ਵਿਚ ਘੋਲ ਦਿੰਦੇ। ਅੱਠ ਦਿਨਾਂ ਦੀ ਰੱਖੀ ਤਰੀਕ ਹੋਈ ਘੁੰਡੀ ਸੱਚ ਥੋਡੇ ਅੱਗੇ ਖੋਲ੍ਹ ਦਿੰਦੇ। ਸਾਡਾ ਅੰਗ ਨਾ ਸਾਖ ਭਰਾ ਕੋਈ ਨਹੀਂ ਮਾਰ ਕੇ ਇਨ੍ਹਾਂ ਨੂੰ ਰੋਲ ਦਿੰਦੇ । ਪਾਣੀ ਬਦਲੇ ਦੁਧਾਂ ਦੇ ਭਰੂੰ ਛੰਨੇ ਤੁਸੀਂ ਰੱਤ ਜੇ ਮੇਰੇ ਤੇ ਡੋਲ੍ਹ ਦਿੰਦੇ । ਥੋਨੂੰ ਜਾਣ ਦੀ ਪੁਤ ਦਸਮੇਸ਼ ਜੀ ਦੇ ਫੜ ਕੇ ਵਾਂਗ ਕਮਾਦ ਦੇ ਗੋਲ ਦਿੰਦੇ । ਝੂਟੇ ਖਾਣ ਸੁਵਰਗ ਦੇ ਵਿਚ ਜਾ ਕੇ ਜੇਕਰ ਸੱਚਦੇ ਤੋਲਣੇ ਤੋਲ ਦਿੰਦੇ। ਚੰਨਣ ਸਿੰਘ ਕਵੀਸ਼ਰ ਭੀ ਲਿਖ ਕਾਪੀ ਛੰਦ ਵਿਚ ਸੰਸਾਰ ਦੇ ਬੋਲ ਦਿੰਦੇ।

ਸਲੋਕ ॥ ਜਨਨੀ ਜਨੇ ਤੋ ਭਗਤ ਜਨ ਯਾ ਦਾਤਾ ਯਾ ਸੂਰ ॥
ਨਹੀਂ ਤੇ ਜਨਨੀ ਬਾਂਝ ਭਲੀ ਕਾਹੇ ਗਵਾਵੇ ਨੂਰ ॥
ਸੂਰਾ ਸੋ ਪਹਿਚਾਨੀਐ ਲੜੇ ਦੀਨ ਕੇ ਹੇਤ ॥
ਪੁਰਜਾ ਪੁਰਜਾ ਕਟ ਮਰੇ ਕਦੇ ਨਾ ਛੋਡੇ ਖੇਤ ॥

ਕਬਿੱਤ ॥ ਬੰਤ ਕੌਰ ਭੈਣ ਨੇ ਸੁਣਾਈ ਗੱਲ ਦਿਲ ਵਾਲੀ ਸੁਣਕੇ ਤੇ ਚੰਦ ਵੱਟ ਸੱਪ ਵਾਂਗੂੰ ਖਾ ਗਿਆ । ਜਰੜ ਜਰੜ ਦੰਦ ਚੱਬਦਾ ਸੀ ਚੰਦ ਸਿੰਘ ਵੈਰੀਆਂ ਦਾ ਕਾਲ ਸੀਸ ਉੱਤੇ ਗੇੜੇ ਖਾ

ਗਿਆ । ਕੋਠੇ 'ਚ ਬਠਾ ਦੇ ਗੱਲ ਕਰੀਂ ਨਾ ਕਿਸੇ ਦੇ ਕੋਲ ਰੱਖਣੀ ਗੁਪਤ ਗੱਲ ਬਹਿ ਕੇ ਸਮਝਾ ਗਿਆ । ਅੰਨ ਜੱਲ ਮਗਰੋਂ ਹੀ ਛਕਾਂਗੇ ਚੰਨਣ ਸਿੰਘਾ ਮਥਾਂਗੇ ਦਲੀਲ ਜਦੋਂ ਮੀਂਹਾਂ ਸਿੰਘ ਆ ਗਿਆ ।

ਦੋਹਿਰਾ ॥ ਕੇਹਰ ਮੁਛ ਭੁਝੰਗ ਮਣ ਸੂਰੇ ਸਰਨ ਪਿਆ ॥
ਕਿਰਪਣ ਦੇ ਘਰ ਲੱਛਮੀ ਚਾਰੇ ਦੇਣ ਮੁਇਆ ॥

ਖਿਆਲ ਛੰਦ ॥ ਬੰਤ ਕੌਰ ਲਿਆ ਚੋਹਾਂ ਤਾਈਂ ਕੋਠੇ ਵਿਚ ਬਹੌਂਦੀਐ । ਕੌਣ ਕਿਥੇ ਦੇ ਰਹਿਣੇ ਵਾਲੇ ਬਡੀ ਕੁੜੀ ਫੁਰਮੌਂਦੀਐ । ਚੰਦ ਸਿੰਘ ਇਹ ਫੱਗੂ ਤੋਂ ਹੈ ਬੰਤ ਕੌਰ ਸਮਝੌਂਦੀਐ । ਅੱਗੇ ਜਿਕਰ ਕਰਿਓ ਨਾ ਭੋਰਾ ਸੱਚਾ ਬਚਨ ਸਣੌਂਦੀਐ । ਚੰਨਣ ਸਿੰਘ ਜੀ ਅੱਗੇ ਦੇਖੋ ਕੁਦਰਤ ਖੇਲ ਕਰੌਂਦੀਐ ।

ਦੋਹਿਰਾ ॥ ਬੰਤ ਕੌਰ ਨੇ ਦੱਸਦੀ ਬਹਿ ਕੇ ਸੱਚ ਨਜ਼ੀਰ ।
ਵੱਡਾ ਭਾਰੀ ਸੂਰਮਾ ਡਰਦੇ ਕੁਲ ਅੰਬੀਰ ।

ਅਵਾਜ਼ ॥ ਸੁਣ ਕੇ ਚੰਦ ਸਿੰਘ ਦਾ ਨਾਮ ਬੀਬੀਆਂ ਉਠ ਕੇ ਜੱਫੀ ਚੰਦ ਸਿੰਘ ਦੇ ਗਲ ਨੂੰ ਜਾ ਕੇ ਪੌਂਦੀਆਂ । ਹੈ ਵੇ ਵੀਰਾ ਧੰਨ ਭਾਗ ਤੂੰ ਕਿਕੂੰ ਆਗਿਆ ਧਾਹਾਂ ਮਾਰ ਮਾਰ ਕੇ ਸਾਰਾ ਦੁਖ ਸਣੌਂਦੀਆਂ । ਸਤਿਗੁਰ ਸੱਚੇ ਨੇ ਅੱਜ ਕੀਤੀ ਨਿਗ੍ਹਾ ਗਰੀਬਾਂ ਤੇ ਮੁਸਲਮਾਨੀ ਕੌਮਾਂ ਸਾਨੂੰ ਵੱਡਾ ਸਤੌਂਦੀਆਂ । ਧੀਰਜ ਚੰਦ ਸਿੰਘ ਫਿਰ ਦੇਵੇ ਦੋਹਾਂ ਭੈਣਾਂ ਨੂੰ ਸੁਖਾਂ ਦੀਆਂ ਘੜੀਆਂ ਹੁਣ ਥੋੜੇ ਤੇ ਔਂਦੀਆਂ । ਕਰੋ ਫਿਕਰ ਨਾ ਥੋੜਾ ਜਾਊਂ ਦੁਖ ਨਵੇੜ ਕੇ ਗਿਲਝਾਂ ਕਾਲ ਦੀਆਂ ਹੁਣ ਸਿਰ ਤੁਰਕਾਂ ਦੇ ਭੌਂਦੀਆਂ । ਥੋੜਾ ਵੀਰ ਧਰਮ ਦਾ ਆਇਆ ਚੱਲ ਮਕਾਨ ਤੇ ਛੱਡ ਦੋ ਫਿਕਰ ਦਿਲਾਂ ਦਾ ਹੁਣ ਕਾਹਨੂੰ ਘਬਰੌਂਦੀਆਂ । ਜੇਬੋਂ ਕੱਢ ਪੂੰਝਦਾ ਅੱਖਾਂ ਨਾਲ ਰੁਮਾਲ ਦੇ ਰੋਣਾ ਛੱਡ ਦੋ ਭੈਣੋਂ ਕਾਹਨੂੰ ਜੋਤ ਘਟੌਂਦੀਆਂ । ਜੇਹੜਾ ਕਰੇ ਬੁਰਿਆਈ ਆਪੇ ਹੀ ਮਰ ਜਾਂਮਦਾ ਕਰਨੇ ਖਤਮ ਤੁਰਕੜੇ ਰਫਲਾਂ ਸ਼ੁਕਰ ਮਨੌਂਦੀਆਂ । ਚੰਨਣ ਸਿੰਘਾ ਕਰੋ ਅਰਾਮ ਤੁਸੀਂ ਹੁਣ ਬੈਠ ਕੇ ਦੋਏ ਕੁੜੀਆਂ ਓਦੋਂ

ਦਿਲ ਤੋਂ ਫਿਕਰ ਹਟੌਂਦੀਆਂ।

ਤੋੜਾ ॥ ਤੁਸੀਂ ਅਰਜ਼ਾਂ ਸੁਣ ਲੌ ਮੇਰੀਆਂ ਰੱਬ ਡਾਢੇ ਨੇ ਅੱਖਾਂ ਫੇਰੀਆਂ। ਮੈਂ ਆਗਿਆ ਥੋੜਾ ਵੀਰ ਕੁੜੇ। ਤੁਸੀਂ ਹਟੋ ਸਿਟਣਾ ਨੀਰ ਕੁੜੇ। ਬਹਿ ਯਾਦ ਕਰੋ ਰਘਬੀਰ ਕੁੜੇ। ਥੋੜਾ ਹੋ ਜੈ ਸੁਖੀ ਸਰੀਰ ਕੁੜੇ। ਤੁਸੀਂ ਸੁਣ ਲੌ ਬਚਨ ਕਟਾਰੇ ਨੀ। ਦਿਊਂ ਮਾਰ ਤੁਰਕੜੇ ਸਾਰੇ ਨੀ। ਹੁਣ ਮਾਰੇ ਕਾਲ ਫੁਕਾਰੇ ਨੀ। ਭਾਈ ਚੰਨਣ ਸਿੰਘ ਪੁਕਾਰੇ ਨੀ ਸੱਤਿਆ ਵਈ ਤਾਰਜੂ। ਮੇਰੀ ਹੂ ਬੀਬੀਓ ਨੀ ਮਾਂ ਪਿਓ ਫਿਰ ਵਾਰੇ ਦੀ। ਗਊ ਦੁਨੀਆਂ ਸੰਸਾਰ ਭਜਨ ਬਿਨ ਕੌਣ ਲਗਾਵੇ ਪਾਰ ਕਿ ਦੁਨੀਆਂ ਮਤਲਬ ਦੀ।

ਸੂਰ ॥ ਚੰਦ ਸਿੰਘ ਨੇ ਉਨ੍ਹਾਂ ਦੀ ਦਿਤੀ ਧੀਰ ਧਰਾ। ੧। ਇਤਨੇ ਮੀਂਹਾਂ ਸਿੰਘ ਭੀ ਆਗਿਆ ਦਿਤੀ ਫਤੇ ਬਲਾ। ੨। ਨੀਮੀ ਪਾ ਕੇ ਬਹਿ ਗਿਆ ਰੋਵੇ ਨੀਰ ਬਹਾ। ਅੱਗੋਂ ਚੰਦ ਸਿੰਘ ਨੇ ਆਖਿਆ ਹੁਣ ਤੈਂ ਰੋਣਾ ਨਾ। ਤੁਰਕਾਂ ਨੂੰ ਤੂੰ ਜਾਇਕੇ ਦੇਈਂ ਗੱਲ ਸੁਣਾ। ਸਾਲੇ ਮੇਰੇ ਚਾਰ ਜੋ ਘਰੇ ਗਏ ਨੇ ਆ। ਇਹ ਗੱਲ ਦੱਸੀ ਉਨ੍ਹਾਂ ਨੂੰ ਖੁਸ਼ੀਆਂ ਰਹੇ ਮਨਾ। ਨਾਲੇ ਕੋਲ ਰਹਿਣ ਗੀਆਂ ਬੀਬੀਆਂ ਦੁਖ ਸੁਖ ਪੁਛੀਏ ਜਾ। ਇਹ ਗੱਲ ਆਖੀ ਉਨ੍ਹਾਂ ਨੇ ਅੱਜੇ ਹੋਣ ਨਕਾਹ। ਟੂੰਮਾਂ ਭੀ ਉਹ ਓਧਰੋਂ ਲਿਆਏ ਕੂਲ ਘੜਾ। ਛਾਪਾਂ ਕੁੜਮਾਂ ਵਾਸਤੇ ਜੇਹੜਾ ਧੁਰ ਦਾ ਰਾਹ। ਮੁੰਡਿਆਂ ਦੇ ਗਲ ਕੱਫਲੇ ਦੇਣ ਅੱਜੇ ਹੀ ਪਾ। ਬਟਣਾ ਮਲ ਕੇ ਹੁਣੇ ਹੀ ਤਿਆਰੀ ਦਿਓ ਵਜਾ। ਛੁਟੀ ਥੋੜੇ ਚਿਰਾਂ ਦੀ ਜਾ ਦੇ ਵਕਤ ਹੈ ਨਾ। ਸ਼ਹਿਰੋਂ ਲਿਆ ਕੇ ਸੀਰਨੀ ਦੇਣ ਤੁਰਤ ਵਰਤਾ। ਅੱਗੇ ਨੂੰ ਨਾ ਕੋਈ ਭੀ ਐਸਾ ਕਰੂਗਾ ਵਿਆਹ। ਘਰ ਘਰ ਦੇ ਵਿਚ ਰੋਸ਼ਨੀ ਕੇਰਾਂ ਦੇਣ ਖੰਡਾ। ਚੰਨਣ ਸਿੰਘ ਜੀ ਆਪ ਕਾ ਬਣ ਜੂ ਗਾ ਉਗਵਾਹ। ਓਏ ਕਿਸੇ ਮੈਨੂੰ ਵੇਲੇ ਦੀਆਂ ਜੱਟ ਨਾਲ ਲੱਗ ਗੀ ਦਾਦ ਓਏ ਹੂੰ। ਹਾਹਾ ਓਏ ਹੂੰ। ਮੀਂਹਾਂ ਸਿਆਂ ਤਰਜੇਂਗਾ ਤੂੰ।

ਦੋਹਿਰਾ ॥ ਬਚਨ ਉਨ੍ਹਾਂ ਦਾ ਮੰਨ ਕੇ ਗਿਆ ਪਚਾਧਿਆਂ ਪਾਸ ॥




ਹੁਕਾ ਅੱਗੇ ਪੀ ਰਹੇ ਕੱਠੇ ... ਬਦਮਾਸ਼ ॥

ਦੋਹਿਰਾ—ਹੱਥ ਬੰਨ੍ਹ ਕੇ ਉਨ੍ਹਾਂ ਨੂੰ ਆਖਿਆ ... ਰਾਮ ।

ਮੀਆਂ ਜੀ ਸੱਭ ਸੁਣ ਲਉ ਇਕ ਅਸਾਡਾ ਕ੍ਰਾਮ ॥

ਬਿਕਟਾ ਛੰਦ ॥ ਮੀਂਹਾਂ ਸਿਓ ਨੇ ... ਨੂੰ ਆਖ ਸੁਣਾਏ ਨੇ । ਸਾਲੇ ਮੇਰੇ ਚਾਰ ਅੱਜ ਮਿਲਣੇ ਨੂੰ ਆਏ ਨੇ । ਛੱਕ ਪੂਰ ਕੇ ਓਭੀ ਆਪਣੇ ਘਰ ਨੂੰ ਜਾਮਣਗੇ । ਐਸੇ ਸੋਹਣੇ ਸਮੇਂ ਹੱਥ ਨਾ ਮੁੜ ਕੇ ਆਮਣਗੇ । ੧ । ਜਿਸ ਵੇਲੇ ਸੀ ਗੱਲਾਂ ਬਹਿਕੇ ਕੁਲ ਸੁਣਾਈਆਂ ਜੀ । ਲੱਖ ਲੱਖ ਸੀ ਬਹਿ ਕੇ ਉਨ੍ਹਾਂ ਖੁਸ਼ੀਆਂ ਮਨਾਈਆਂ ਜੀ । ਆਪੇ ਮੂਹਰੇ ਹੋ ਕੇ ਸਾਰਾ ਕੰਮ ਚਲਾਮਣਗੇ । ਐਸੇ ਸੋਹਣੇ ਸਮੇਂ ਹੱਥ ਨਾ ਮੁੜ ਕੇ ਆਮਣਗੇ । ੨ । ਕੁੜੀਆਂ ਦੇ ਉਹ ਗਹਿਣੇ ਆਪਣੇ ਆਪ ਲਿਆਏ ਨੇ । ਕੁੜਮਾਂ ਖਾਤਰ ਛਾਪਾਂ ਉੱਤੇ ਨੱਗ ਜੜਵਾਏ ਨੇ । ਲੱਡੂ ਔਰ ਜਲੇਬ ਸ਼ਹਿਰ ਤੋਂ ਹੀ ਮੰਗਵਾਵਣਗੇ । ਐਸੇ ਸੋਹਣੇ ਸਮੇਂ ਹੱਥ ਨਾ ਮੁੜ ਕੇ ਆਮਣਗੇ । ੩ । ਮੁੰਡਿਆਂ ਖਾਤਰ ਕੰਢਲੇ ਲਿਆਂਦੇ ਨੇ ਘੜਵਾਕੇ ਜੀ । ਅੱਗੇ ਨੂੰ ਉਹ ਚੰਦ ਚੌਧਮੀ ਜਾਣ ਝੜਾਕੇ ਜੀ । ਖੇਸ ਰੁਪਈਏ ਪੰਜ ਜੰਨ ਨੂੰ ਭੀ ਪਕੜਾਵਣਗੇ । ਐਸੇ ਸੋਹਣੇ ਸਮੇਂ ਹੱਥ ਮੁੜਕੇ ਨਹੀਂ ਆਮਣਗੇ । ੪ । ਜਿੰਨੀ ਮਰਜੀ ਜੰਨ ਲਿਆਓ ਤੁਸੀਂ ਚੜ੍ਹਾਕੇ ਜੀ । ਮਾਸ ਬੱਕਰੇ ਬੋਟ ਨਸੇ ਦੇ ਰੱਖਣ ਲਿਆਕੇ ਜੀ । ਅਸਤ ਬਾਜ ਭੀ ਅਸਤਬਾਜੀਆਂ ਬਹੁਤ ਝੜਾਮਣਗੇ । ਐਸੇ ਸੋਹਣੇ ਸਮੇਂ ਹੱਥ ਨਾ ਮੁੜ ਕੇ ਆਮਣਗੇ । ੫ । ਮੇਜ ਕੁਰਸੀਆਂ ਲਿਆ ਕੇ ਉਤੇ ਫਰਸ ਬਛਾ ਦੋ ਜੀ । ਤੰਬੂ ਔਰ ਕਨਾਤਾਂ ਲਿਆ ਕੇ ਤੇ ਤਣਵਾਦੋ ਜੀ । ਸੱਦ ਮਾਸਕੀ ਵੇਹੜੇ ਤਾਈਂ ਭੀ ਛੜਕਾਮਣਗੇ । ਐਸੇ ਸੋਹਣੇ ਸਮੇਂ ਹੱਥ ਨਾ ਮੁੜਕੇ ਆਮਣਗੇ । ੬ । ਸਾਨੂੰ ਭੀ ਸੁਖ ਰਹੂ ਪਿੰਡ ਦੇ ਵਿਚ ਸਕੀਰੀ ਦਾ । ਦੂਰ ਜਾਣਦਾ ਝਗੜਾ ਹੁੰਦਾ ਹੈ ਦਿਲਗੀਰੀ ਦਾ । ਮਾਵਾਂ ਧੀਆਂ ਮੂੰਹ ਮੱਥਾ ਭੀ ਗੁੰਦ ਗੁਦਾਮਣਗੇ । ਐਸੇ ਸੋਹਣੇ

ਸਮੇਂ ਹੱਥ ਨਾ ਮੁੜਕੇ ਆਮਣਗੇ। ੭। ਇਹ ਗੱਲ ਕਹਿ ਕੇ ਮੀਂਹਾਂ ਸਿਓਂ ਤਾਂ ਘਰ ਨੂੰ ਆਇਆ ਹੈ। ਮੁੰਡੇ ਸੱਦ ਉਨ੍ਹਾਂ ਨੇ ਵਟਣਾ ਤੁਰਤੇ ਮਲਾਇਆ ਹੈ। ਕੁੜੀਆਂ ਸੱਦੋ ਗੀਤ ਸਗਨ ਦੇ ਬਹਿਕੇ ਗਾਮਣਗੇ। ਐਸੇ ਸੋਹਣੇ ਸਮੇਂ ਹੱਥ ਨਾ ਮੁੜਕੇ ਆਮਣਗੇ। ੮। ਤੰਬੂ ਔਰ ਕਨਾਤਾਂ ਓਸੇ ਵਖਤ ਪਚੌਂਦੇ ਨੇ। ਭੇਜ ਮਾਸਕੀ ਛਿੜਕ ਫਰਸ ਨੂੰ ਸਾਫ ਬਣੌਂਦੇ ਨੇ। ਤਬਲਬਾਜ ਤੇ ਕੰਜਰੀਆਂ ਦੇ ਨਾਚ ਕਰਾਮਣਗੇ। ਐਸੇ ਸੋਹਣੇ ਸਮੇਂ ਹੱਥ ਨਾ ਮੁੜ ਕੇ ਆਮਣਗੇ। ੯। ਪੀਣ ਸ਼ਰਾਬਾਂ ਤੁਰਕ ਬੋਤਲਾਂ ਝੱਟ ਮੰਗਾ ਕੇ ਜੀ। ਸਾਰਾ ਹੀ ਜੋ ਪਿੰਡ ਚੜ੍ਹ ਗਿਆ ਹੁੰਮ ਹੁੰਮਾ ਕੇ ਜੀ। ਕਾਜੀ ਔਰ ਮੁਲਾਣੇ ਹੁਕੇ ਨੂੰ ਗੁੜ-ਕਾਮਣਗੇ। ਐਸੇ ਸੋਹਣੇ ਸਮੇਂ ਹੱਥ ਮੁੜ ਕੇ ਨਾ ਆਮਣਗੇ। ੧੦। ਕਰੀਂ ਹਜਾਮਤ ਤਾਜੀ ਤਿਆਰੀ ਕਰਦੇ-ਖੁਲ੍ਹੇ ਜੀ। ਹੱਥ ਹੱਥ ਦੇ ਫਰਰੇ ਧਰਨ ਸਿਰਾਂ ਤੇ ਕੁਲੇ ਜੀ। ਬਹੁਤੇ ਤੁਰੇ ਤਮਾਸ਼-ਗੀਰ ਕੀ ਕੰਮ ਬਣਾਮਗੇ। ਐਸੇ ਸੋਹਣੇ ਸਮੇਂ ਹੱਥ ਨਾ ਮੁੜਕੇ ਆਮਣਗੇ। ੧੧। ਮੀਂਹਾਂ ਆਖੇ ਚੰਦ ਸਿਆਂ ਜੰਵ ਆ ਗੀ ਚੜ੍ਹ ਕੇ ਜੀ। ਹੁਣ ਕੀ ਲਾਜ ਬਣਾਈਏ ਪੁਛ ਰਿਹਾ ਸੀ ਖੜਕੇ ਜੀ। ਚੰਨਣ ਸਿੰਘ ਤੂੰ ਦੇਖ ਕਿਸੇਂ ਹੁਣ ਹੱਥ ਦਖਾਮਣਗੇ। ਐਸੇ ਸੋਹਣੇ ਸਮੇਂ ਹੱਥ ਨਾ ਮੁੜਕੇ ਆਮਣਗੇ। ੧੨।

ਦੋਹਿਰਾ ॥ ਚੰਦ ਸਿੰਘ ਫਿਰ ਆਖਦਾ ਸੁਣ ਮੀਂਹਾਂ ਸਿਆਂ ਬਾਤ ॥
ਬਾਰ ਅੱਗੇ ਜਦ ਆ ਖੜੇ ਮੁਸਲੇ ਬੰਨ੍ਹ ਬਰਾਤ ॥

ਕਬਿੱਤ ॥ ਬਾਰ ਵਿਚ ਖੜਜਾ ਤੂੰ ਵਾਹਿਗੁਰੂ ਦਾ ਨਾਮ ਲੈ ਕੇ ਸਾਰੇ ਹੀ ਜਨੇਤੀਆਂ ਨੂੰ ਅੰਦਰ ਲੰਘਾ ਦਈਂ। ਆਣ ਕੇ ਕੁਰਸੀਆਂ ਤੇ ਬੈਠ ਜਾਣ ਨੇਚਾ ਨਾਲ ਭੇੜ ਕੇ ਕੁਵਾੜ ਉਤੋਂ ਜਿੰਦਰਾ ਲਗਾ ਦਈਂ। ਪੁਛਣ ਜੇ ਆਖਦੀਂ ਤੂੰ ਰਸਮ ਅਸਾਂ ਦੀ ਧੁਰੋਂ ਇਹ ਗੱਲ ਆਖ ਕੇ ਤੂੰ ਉਨ੍ਹਾਂ ਨੂੰ ਟਕਾ ਦਈਂ। ਜੇਹੜਾ ਕੁਸ ਆਖਣ ਗੇ ਓਦੋਂ ਹੀ ਚੰਨਣ ਸਿੰਘਾ ਆਣ ਕੇ ਹਮਾਰੇ ਪਾਸ ਭੇਤ ਬਤਲਾ ਦਈਂ।

ਦੋਹਿਰਾ ॥ ਮੀਂਹਾਂ ਸਿੰਘ ਫਿਰ ਆਖਦਾ ਅੱਛੀ ਗੱਲ ਹਜ਼ੂਰ ॥
ਜੋ ਕੁਸ ਆਖੋ ਮੁਖ ਤੋਂ ਓਹੀ ਕਰਾਂ ਜਰੂਰ ।

ਦੋਹਿਰਾ ॥ ਵਿਚ ਵਾਰ ਦੇ ਆ ਖੜਾ ਸੁਣ ਮੇਰੇ ਦਿਲਦਾਰ ॥
ਮੁਸਲਮ ਆਉਂਦੇ ਬੁਕਦੇ ਚੜ੍ਹਿਆ ਪੁਰਸ਼ ਹਜ਼ਾਰ ॥

ਕਬਿੱਤ ॥ ਬੱਜਣ ਨਪੀਰੀਆਂ ਤੇ ਧੌਂਸਿਆਂ ਖੜਾਕ ਕੀਤਾ ਬਾਜਾ ਅੰਗਰੇਜ਼ੀ ਬੱਜ ਰਹਿਆ ਦਾੜ ਦਾੜ ਜੀ । ਘੋੜੀਆਂ ਦੇ ਉਤੇ ਮੁੰਡੇ ਬੈਠੇ ਨੇ ਖੁਸ਼ੀ ਦੇ ਨਾਲ ਪੌਂਦੀਆਂ ਧਮੱਚੀ ਆਵੇ ਤੀਮੀਆਂ ਦੀ ਗਾੜ ਜੀ । ਕੰਜਰੀ ਦਾ ਨਾਚ ਨਾਲੇ ਕਰਦਾ ਨ੍ਰਿਤ ਕਾਰੀ ਨਾਲ ਹੀ ਨਕਲੀਏ ਕਰਨ ਸਾੜ ਸਾੜ ਜੀ । ਬਾਰ ਮੂਹਰੇ ਬੱਕਰੇ ਜੇ ਆ ਗਏ ਚੰਨਣ ਸਿੰਘਾ ਕੋਠੇ ਵਿਚ ਬੈਠੇ ਝੱਕ ਰਹੇ ਨੇ ਬਘਿਆੜ ਜੀ ।

ਦੋਹਿਰਾ ॥ ਤਣਿਆ ਛਾਇਆ ਮਾਨਸੀ ਸਜਣ ਕੁਰਸੀਆਂ ਮੇਜ ।
ਮੀਂਹਾਂ ਸਿਉਂ ਸੀ ਜਾ ਖੜਾ ਕੀਤਾ ਸੀ ਪਰਹੇਜ ।

ਦਤਾਰਾ ਛੰਦ ॥ ਕੁਲ ਜਾਨੀ ਮੀਹੇਂ ਨੇ ਅੰਦਰ ਦਿਤੇ ਝੱਟ ਲੰਘਾਏ । ਫਿਰ ਪਿਛੋਂ ਮੀਹੇਂ ਨੇ ਜਿੰਦਾ ਦਿਤਾ ਤੁਰਤ ਲਗਾਏ । ਜੋ ਸ਼ੋਰ ਪਿਆ ਭਾਰੀ ਧੌਂਸੇ ਢੋਲ ਬਥੇਰੇ ਖੜਕੇ । ਹੁਣ ਸਾਰਾ ਨਗਰ ਹੀ ਆਇਆ ਵਾਂਗ ਜਾਂਞੀਆਂ ਚੜ੍ਹਕੇ । ੧ । ਸਿੰਘ ਮੀਹੇਂ ਤਾਈਂ ਵਈ ਅੱਗੋਂ ਸ਼ੇਰ ਖਾਨ ਫੁਰਮਾਇਆ । ਤੈਂ ਅੰਦਰ ਬਹਿਕੇ ਵਈ ਮੂਹਰੇ ਜਿੰਦਾ ਕਾਹਨੂੰ ਲਾਇਆ । ਖੜ ਵਿਚ ਬਾਰ ਦੇ ਤੂੰ ਅੰਦਰ ਕੁਲ ਲੰਘਾਏ ਫੜਕੇ । ਹੁਣ ਸਾਰਾ ਨਗਰ ਹੀ ਆਇਆ ਵਾਂਗ ਜਾਂਞੀਆਂ ਚੜ੍ਹਕੇ । ੨ । ਜੋ ਰੌਲੇ ਗੌਲੇ ਤੋਂ ਇਹ ਹੈ ਕੰਮ ਠੀਕ ਇੰਤਜਾਮੀ । ਹੈ ਸਾਡੀ ਜਾਤ ਬੁਰੀ ਮੇਰੇ ਵਡੇ ਸਰੀਕ ਹਰਾਮੀ । ਭਾਮੇਂ ਆਪੇ ਖੋਲ੍ਹ ਲਿਓ ਮੰਤਰ ਕੁਲ ਨਕਾਹ ਦਾ ਪੜ੍ਹਕੇ । ਹੁਣ ਸਾਰਾ ਨਗਰ ਹੀ ਆਇਆ ਵਾਂਗ ਜਾਂਞੀਆਂ ਚੜ੍ਹਕੇ । ੩ । ਝੱਟ ਸਾਰੇ ਮੰਨ ਗਏ ਇਹ ਤਾਂ ਗੱਲ ਬੜੀ ਹੈ ਸਿਆਨੀ । ਚਲ ਏਸ ਗੱਲ ਮੇਂ ਵਈ ਕੋਈ ਹੁੰਦੀ

ਨਹੀਂ ਖੁਨਾਮੀ। ਇਹ ਹਾਲਤ ਦੇਖਦੀਆਂ ਮੁਸਲਮਾਨੀਆਂ ਕੋਠਿਆਂ ਤੇ ਖੜ੍ਹਕੇ । ਹੁਣ ਸਾਰਾ ਨਗਰ ਹੀ ਆਇਆ ਵਾਂਗ ਜਾਂਞੀਆਂ ਚੜ੍ਹਕੇ । ੪ । ਜੋ ਗੌਂਸ ਮੁਹੰਮਦ ਸੀ ਵੱਡਾ ਐਂਗੜਦਾ ਸੀ ਭਰਿਆ। ਲਿਆ ਪੜ੍ਹੋ ਨਕਾਹ ਨੂੰ ਜਲਦੀ ਹੁਕਮ ਓਸ ਨੇ ਕਰਿਆ। ਜੋ ਕੁਤਬਦੀਨ ਫੌਜਾ ਨੌਸ਼ੋ ਬਣੇ ਹੋਏ ਸੀ ਲੜਕੇ । ਹੁਣ ਸਾਰਾ ਨਗਰ ਹੀ ਆਇਆ ਵਾਂਗ ਜਾਂਞੀਆਂ ਚੜ੍ਹਕੇ । ੫। ਹੁਣ ਪੜ੍ਹੋ ਨਕਾਹਾਂ ਨੂੰ ਕਾਜ਼ੀ ਮੀਹੇਂ ਤਾਈਂ ਕਹਿੰਦੇ। ਜੋ ਟੋਲੇ ਮੁਸਲਿਆਂ ਦੇ ਕੱਠੇ ਹੋ ਹੋ ਕੇ ਤੇ ਬਹਿੰਦੇ। ਜਦ ਇਹ ਗੱਲ ਸੁਣ ਕੇ ਤੇ ਹੋਇਆ ਭਸਮ ਕਾਲਜਾ ਸੜਕੇ। ਹੁਣ ਸਾਰਾ ਨਗਰ ਹੀ ਆਇਆ ਵਾਂਗ ਜਾਂਞੀਆਂ ਚੜਕੇ। ੬। ਕਹੇ ਚੰਦ ਸਿੰਘ ਤਾਈਂ ਮੀਂਹਾਂ ਸਿੰਘ ਖੜੋਕੇ ਲੌਣੇ। ਹੁਣ ਕਹਿਣ ਨਕਾਹਾਂ ਨੂੰ ਕੀ ਚਾਹੀਏ ਲਾਜ ਬਣੌਣੇ। ਇਹ ਹਟਣ ਹਟਾਏ ਨਾ ਬਹਿਗੇ ਵਾਂਗ ਸਾਨ੍ਹ ਦੇ ਅੜਕੇ। ਹੁਣ ਸਾਰਾ ਨਗਰ ਹੀ ਆਇਆ ਵਾਂਗ ਜਾਂਞੀਆਂ ਚੜਕੇ। ੭। ਕਹੇ ਚੰਦ ਸਿੰਘ ਅੱਗੋਂ ਪਾਣੀ ਮਿਠਾ ਕਰਕੇ ਪਿਆ ਦੇ। ਮਣ ਖੰਡ ਲੱਗ ਜੂ ਗੀ ਹਰਜਾ ਇਤਨਾ ਜਰਾ ਕਰਾਦੇ। ਜਰਾ ਦੇਖ ਭਰਾਵਾ ਤੂੰ ਕਿੱਕੂੰ ਜਾਣ ਨਕਾਹ ਨੂੰ ਪੜਕੇ । ਹੁਣ ਸਾਰਾ ਨਗਰ ਹੀ ਆਇਆ ਵਾਂਗ ਜਾਂਞੀਆਂ ਚੜਕੇ। ੮। ਝੱਟ ਖੰਡ ਘੋਲ ਕੇ ਤੇ ਪਾਣੀ ਸਭ ਨੂੰ ਤੁਰਤ ਪਿਲਾਇਆ। ਪਿਆ ਪਾਣੀ ਮੀਂਹੇ ਨੇ ਸਭ ਮੁਸਲਿਆਂ ਦਾ ਚਿਤ ਟਕਾਇਆ। ਜਦ ਕਹਿਣ ਨਕਾਹਾਂ ਨੂੰ ਬੋਲੀ ਵਿਚ ਹਿੱਕ ਦੇ ਰੜਕੇ। ਹੁਣ ਸਾਰਾ ਨਗਰ ਹੀ ਆਇਆ ਵਾਂਗ ਜਾਂਞੀਆਂ ਚੜ੍ਹਕੇ।੯। ਹੁਣ ਮੀਂਹੇ ਤਾਈਂ ਵਈ ਅੱਗੋਂ ਚੰਦ ਸੁਣਾਵੇ ਕਹਿਕੇ। ਹੁਣ ਏਸ ਤਮਾਸ਼ੇ ਨੂੰ ਅੱਖਾਂ ਨਾਲ ਦੇਖ ਲੈ ਬਹਿਕੇ। ਸਿੰਘ ਚੰਨਣ ਕਹਿੰਦਾ ਹੈ ਸਿਰ ਤੇ ਅੱਗ ਜ਼ੁਲਮ ਦੀ ਭੜਕੇ। ਹੁਣ ਸਾਰਾ ਨਗਰ ਹੀ ਆਇਆ ਵਾਂਗ ਜਾਂਞੀਆਂ ਚੜ੍ਹਕੇ।

ਦੋਹਿਰਾ ॥ ਇਕ ਡਾਕੂ ਸੀ ਬੋਲਿਆ ਸੁਣੀ ਚੰਦ ਸਿਆਂ ਵੀਰ ॥
ਮੈਂ ਤਾਂ ਆਖਾਂ ਆ ਗਿਆ ਆਪਣਾ ਸਮਝ ਅਖੀਰ ॥

ਕੋਰੜਾ ਛੰਦ ॥ ਡਾਕੂ ਆਖੇ ਸੁਣ ਲੈ ਲਗਾਕੇ ਕੰਨ ਓਇ। ਕਹਿਣਾ ਜਣੇ ਖਣੇ ਦਾ ਲਮੇ ਤੂੰ ਮੰਨ ਓਇ। ਮਤਬਲੀ ਲੋਕ ਨੇ ਮੱਥੇ ਨੂੰ ਟੇਕਦੇ। ਲੱਗਣਾ ਨੀ ਆਖੇ ਚਾਹੀਦਾ ਹਰੇਕ ਦੇ। ੧। ਕੀਤੇ ਜਦੋਂ ਫੈਰ ਬੈਠ ਕੇ ਸ਼ਹਿਰ ਮੇਂ । ਫਿਰਦੀ ਪੁਲਸ ਹੋਊਗੀ ਡਹਿਰ ਮੇਂ। ਮੁਕਬਰ ਫਿਰਦੇ ਬਹੁਤ ਦੇਖ ਦੇ । ਲੱਗਣਾ ਨੀ ਆਖੇ ਚਾਹੀਦਾ ਹਰੇਕ ਦੇ। ੨। ਹਟੇ ਨਾ ਹਟਾਇਆ ਵੀਜਦਾ ਤੂੰ ਕੰਡੇ ਓਇ। ਬੈਠਿਆਂ ਬਠਾਇਆਂ ਦੇ ਉਡਣ ਫੰਡੇ ਓਇ । ਰੌਂਦ ਗੱਡ ਜਾਣਗੇ ਸਮਾਨ ਮੇਖ ਦੇ। ਲੱਗਣਾ ਨੀ ਆਖੇ ਚਾਹੀਦਾ ਹਰੇਕ ਦੇ । ੩। ਮੂੰਹ ਕੂਲ ਆਦਮੀ ਦਾ ਕੁਝ ਨਾ ਬਨੇ । ਚੰਡੇ ਕੂਲ ਤੀਮੀਂ ਦੁਖ ਭੋਗ ਦੀ ਘਨੇ। ਭੋਗ ਪੈਣੇ ਭੋਗ ਨੇ ਲਿਖੇ ਜੋ ਲੇਖ ਦੇ। ਲੱਗਣਾ ਨੀ ਆਖੇ ਚਾਹੀਦਾ ਹਰੇਕ ਦੇ।੪। ਏਥੇ ਖੈੜਾ ਛੁਟੂਗਾ ਜਰੂਰ ਮਰਕੇ। ਭੱਜ ਚਲੋ ਨਹੀਂ ਏਥੋਂ ਚੁਪ ਕਰਕੇ । ਟੁਟ ਜਾਣ ਹੱਡ ਨਹੀਂ ਵਾਂਗ ਡੇਕ ਦੇ। ਲੱਗਣਾ ਨੀ ਆਖੇ ਚਾਹੀਦਾ ਹਰੇਕ ਦੇ। ੫। ਐਂਤਾਂ ਜੋ ਹਰੇਕ ਹੀ ਸਵਾਲ ਪਾਊਗਾ। ਜੇਲ੍ਹ ਵਿਚ ਫੇਰ ਕੌਣ ਜਾ ਛੁਡਾਊਗਾ। ਫੜਕੇ ਸਪਾਹੀ ਹੱਡਾਂ ਤਾਈਂ ਸੇਕ ਦੇ। ਲੱਗਣਾ ਨੀ ਆਖੇ ਚਾਹੀਦਾ ਹਰੇਕ ਦੇ। ੬। ਸੂਰਮੇ ਨੂੰ ਚਾਹੀਏ ਲੜਨਾ ਮਦਾਨ ਮੇਂ । ਪੈਂਤਰੇ ਬਦਲ ਬਚੀਏ ਜਹਾਨ ਮੇਂ। ਅਸੀਂ ਇਨ੍ਹਾਂ ਕੰਮਾਂ ਨੂੰ ਰਹੇ ਹਾਂ ਵੇਖਦੇ। ਲੱਗਣਾ ਨੀ ਆਖੇ ਚਾਹੀਦਾ ਹਰੇਕ ਮੇਂ । ਲੱਗ ਕੇ ਤਖਾਣ ਪਿਛੇ ਗਿਆ ਭੁਲ ਤੂੰ। ਗਾਲੇਂਗਾ ਮੁਹਾਲਾ ਨਹੀਂ ਬਿਲਕੁਲ ਤੂੰ। ਚੰਨਣ ਸਿੰਘਾ ਵਿਚ ਪੈ ਗਿਆ ਭੁਲੇਖ ਦੇ।ਲੱਗਣਾ ਨੀ ਆਖੇ ਚਾਹੀਦਾ ਹਰੇਕਦੇ।

ਦੋਹਿਰਾ ॥ ਗੁਸੇ ਹੋਇਆ ਸੂਰਮਾ ਸੁਣਕੇ ਐਨੀ ਬਾਤ ॥
ਚੰਗੀ ਸੋਹਣੀ ਦੇ ਰਹਿਆ ਸਾਡੇ ਤਾਈਂ ਦਾਤ ॥

ਕੋਰੜਾ ਛੰਦ ॥ ਚੰਦ ਸਿੰਘ ਆਖੇ ਸ਼ੇਰ ਵਾਂਗ ਗੱਜ ਜਾ। ਭਜਣਾ ਨਸੰਗ ਪਹਿਲਾਂ ਹੀ ਤੂੰ ਭੱਜ ਜਾ। ਪਾਜੀ ਬਣ ਬੈਠਾ ਤੂੰ ਬੁਥਾੜ ਅੱਡ ਕੇ। ਸੂਰਮੇ ਭਜਣ ਨਾ ਮਦਾਨ ਛੱਡ ਕੇ। ੧। ਬਿਲ-

ਕੁਲ ਭਾਣਾ ਨਹੀਂ ਕਦੇ ਮਿਟਦਾ । ਕੇਰਾਂ ਮੱਥਾ ਲਾ ਕੇ ਕੀ ਦਖੌਣਾ ਪਿੱਠਦਾ। ਸ਼ੇਰ ਬਣ ਕਰੇ ਨਾ ਸ਼ਕਾਰ ਡੱਡ ਕੇ । ਸੂਰਮੇ ਭੱਜਣ ਨਾ ਮਦਾਨ ਛੱਡ ਕੇ । ਮੰਨ ਕੇ ਬਚਨ ਭਰ ਲਮਾਂ ਹਾਮੀ ਐ। ਕੁਲ ਦੁਨੀਆ 'ਚ ਹੋਜੇ ਬਦਨਾਮੀ ਐ। ਚੁਙੂਆਂ ਦਾ ਜਾਲ ਬੈਠਿਆ ਤੂੰ ਔਡ ਕੇ। ਸੂਰਮੇ ਭੱਜਣ ਨਾ ਮਦਾਨ ਛੱਡ ਕੇ ।੩। ਨਾਮ ਨੇਕੀ ਨੇ ਹੀ ਜਾਮਣਾ ਹੈ ਨਾਲ ਓਏ। ਸਿਰ ਉਤੇ ਰਹਿਆ ਹੈ ਬੁੜਕ ਕਾਲ ਓਏ। ਏਹਾ ਜਾ ਲਫਜ ਨਾ ਸੁਣਾਈਂ ਕੱਢ ਕੇ। ਸੂਰਮੇ ਭੱਜਣ ਨਾ ਮਦਾਨ ਛੱਡਕੇ ! ੪ । ਮਸਾਂ ਮਸਾਂ ਦਿਤਾ ਰੱਬ ਨੇ ਸ਼ਕਾਰ ਓਏ। ਭਾਗ ਨਾਲ ਮਿਲੀ ਹਰਨਾਂ ਦੀ ਡਾਰ ਓਏ। ਘੁਟੀਂ ਘੁਟੀਂ ਰੱਤ ਪੀਂਮਣਾ ਹੈ ਕੱਢ ਕੇ। ਸੂਰਮੇ ਭੱਜਣ ਨਾ ਮਦਾਨ ਛੱਡਕੇ ।੫। ਅਹਿਮਦ ਨੇ ਭਾਈ ਜਿਉਣੇ ਦਾ ਫੜਾਇਆ ਸੀ । ਗਿਣਮੇਂ ਦਿਨਾਂ 'ਚ ਮਾਰਕੇ ਗੁਮਾਇਆ ਸੀ। ਮਾਰਿਆ ਨਸ਼ਾਨਾ ਸੀ ਕੁਤੇ ਦੇ ਹੱਡ ਕੇ। ਸੂਰਮੇ ਭੱਜਣ ਨਾ ਮਦਾਨ ਛੱਡ ਕੇ ।੬। ਬਿਲਕੁਲ ਖਾਣੀ ਚਾਹੀਦੀ ਸ਼ਰਮ ਓਏ। ਤੀਵੀਂਆਂ ਦਾ ਕੈਮ ਰੱਖਣਾ ਧਰਮ ਓਏ । ਖੜਨਾ ਚੰਨਣ ਸਿੰਘਾ ਪੈਰ ਗੱਡਕੇ। ਸੂਰਮੇ ਭੱਜਣ ਨਾ ਮਦਾਨ ਛੱਡ ਕੇ।੭।

ਖਿਆਲ ਛੰਦ ॥ ਡਾਕੂ ਆਖੇ ਗਿਆ ਕਪੇਚਾ ਖੁੰਝ ਗਿਆ ਮੈਂ ਮੌਕਾ ਜੀ। ਇਸ ਕੇ ਗੁਸੇ ਹੋਣੇ ਕਾ ਜੋ ਮੈਂ ਸਮਝਿਆ ਨਾ ਬੌਕਾ ਜੀ। ਗਫਲਤ ਮੇਂ ਹੋ ਲਫਜ ਮੁਖ ਸੇ ਬਹੁੜ ਕਸੂਤਾ ਭੌਕਾ ਜੀ। ਲੈ ਪਿਰਤਿਆਵਾ ਪਤਾ ਲੱਗਦਾ ਅੱਛੇ ਮੰਦੇ ਬੋਉ ਕਾ ਜੀ। ਜਿਥੇ ਹੋਵੇ ਕਣਕ ਬੀਜਣਾ ਬਹੁਤ ਬੁਰਾ ਹੈ ਚੋਓ ਕਾ ਜੀ। ਚੰਨਣ ਸਿੰਘ ਜੀ ਹੁਣ ਮੇਰਾ ਇਹ ਚੱਕ ਦਵੇ ਨਾ ਕੌਕਾ ਜੀ।

ਕਬਿੱਤ ॥ ਚੰਦ ਸਿੰਘ ਤਾਈਂ ਕਹੇ ਦੋਵੇਂ ਹੱਥ ਜੋੜ ਕੇ ਤੇ ਮੈਂ ਤਾਂ ਤੇਰੀ ਐਮੇਂ ਇਕ ਲੈਂਦਾ ਸੀ ਸਲਾਹੀ ਨੂੰ। ਕਿਤਨਾ ਕੁ ਦਿਲ ਤੇਰਾ ਲੈਂਦਾ ਪਿਰਤਿਆਵਾ ਸੀਗਾ ਦੱਭ ਦੇ ਭੁਲੇਖੇ ਬੱਢ ਬੈਠਿਆ ਸੀ ਕਾਹੀ ਨੂੰ। ਪਹਿਲੀ ਗੋਲੀ ਆਪ ਮੈਂ ਚਲਾਊਂ ਏਹਨਾਂ ਜ਼ਾਲਮਾਂ

ਤੇ ਮੇਰੇ ਗੱਲ ਪਾ ਦੀਂ ਨਾ ਕਸੂਤੀ ਕਿਤੇ ਫਾਹੀ ਨੂੰ। ਮੇਰੇ ਤੇ ਕੋਈ ਭੀ ਗੁੱਸਾ ਕਰੀਂ ਨਾ ਚੰਨਣ ਸਿੰਘਾ ਲਈਂ ਤੂੰ ਬਖਸ਼ ਕੇਰਾਂ ਭੁਲੇ ਹੋਏ ਰਾਹੀ ਨੂੰ॥

ਕਬਿੱਤ। ਖੈਰ ਕੋਈ ਗੱਲ ਨਹੀਂ ਦੇਖੀਏ ਏਹਨਾਂ ਨੂੰ ਕੇਰਾਂ ਹੱਟ ਜਾਣ ਜ਼ਾਲਮ ਜੇ ਏਸ ਹੀ ਖਿਆਲ ਤੋਂ। ਏਨੀ ਗੱਲ ਆਖ ਕੋਲ ਆਇਆ ਸੀ ਪਰਾਧਿਆਂ ਦੇ ਦੋਵੇਂ ਹੱਥ ਜੋੜ ਕੇ ਤੇ ਆਖ ਦਾ ਸੁਆਲ ਤੋਂ। ਹਟ ਜਾਵੋ ਤੁਸੀਂ ਨਾ ਕਟਕ ਚਾੜ੍ਹੋ ਇਨ੍ਹਾਂ ਉਤੇ ਲਓ ਦੂਰਦੀਸ ਨਾ ਜ਼ਰੂਰ ਹੀ ਕੰਗਾਲ ਤੋਂ। ਜਾਓ ਆਪੋ ਅਪਣੇ ਘਰਾਂ ਨੂੰ ਤੁਸੀਂ ਉਠ ਕੇ ਤੇ ਚੰਨਣ ਸਿੰਘਾ ਕਰਲੋਂ ਰਹਿਮ ਏਸ ਚਾਲ ਤੋਂ॥

ਬੈਂਤ॥ ਜ਼ਾਲਮ ਆਖਦੇ ਪਕੜ ਲੌ ਏਸ ਤਾਈਂ ਬੜਾ ਭੈੜਾ ਇਹ ਜਾਣ ਬਦਮਾਸ਼ ਹੈ ਜੀ। ਛੁਰੇ ਚੱਕ ਕੇ ਪੈ ਗਏ ਚੰਦ ਵੱਨੀ ਖਾਈਏ ਰਿੰਨ ਕੇ ਏਸ ਦਾ ਮਾਸ ਹੈ ਜੀ। ਚੰਦ ਸਿੰਘ ਨੇ ਸੋਚਿਆ ਬਹੁਤ ਭੈੜੇ ਕੱਢ ਦੇਣ ਨਾ ਅਸਾਂ ਦੇ ਸਾਸ ਹੈ ਜੀ। ਛਾਲ ਮਾਰ ਕੇ ਮਿਰਗ ਦੇ ਵਾਂਗ ਓਥੋਂ ਵੜੇ ਕੋਠੇ ਮੇਂ ਹੋਏ ਉਦਾਸ ਹੈ ਜੀ। ਅੰਦਰ ਬੈਠੇ ਸੀ ਦੂਸਰੇ ਮਰਦ ਜੋਧੇ ਖੜਾ ਉਨ੍ਹਾਂ ਦੇ ਜਾਇ ਕੇ ਪਾਸ ਹੈ ਜੀ। ਹੋ ਜੋ ਤਿਆਰ ਉਠਾ ਲਓ ਸ਼ਸ਼ਤਰਾਂ ਨੂੰ ਕਰ ਸਿਟੀਏ ਬੰਦ ਖਲਾਸ ਹੈ ਜੀ। ਇਕ ਲੱਤ ਦੇ ਭਾਰ ਹੋ ਖੜੇ ਸਾਰੇ ਪੜ੍ਹ ਗੁਰਾਂ ਦੀ ਰਹੇ ਅਰਦਾਸ ਹੈ ਜੀ। ਚੰਨਣ ਸਿੰਘ ਜੀ ਗੁਰੂ ਦਸਮੇਸ਼ ਜੀ ਨੇ ਕਰ ਦੁਸ਼ਮਨਾਂ ਦਾ ਦੇਣਾ ਨਾਸ ਹੈ ਜੀ।

ਬੈਂਤ॥ ਹਾਕਾਂ ਮਾਰਦੇ ਨੇ ਮੀਂਹਾਂ ਸਿੰਘ ਤਾਈਂ ਬਾਹਰ ਕੱਢ ਤੂੰ ਆਪ ਦਿਆਂ ਸਾਲਿਆਂ ਨੂੰ। ਕੁੜੀਆਂ ਸੋਹਣੀਆਂ ਇਨ੍ਹਾਂ ਦਾ ਰਹਿਮ ਆਵੇ ਨਹੀਂ ਸਿਟ ਦੇ ਗਾਲ ਮੁਹਾਲਿਆਂ ਨੂੰ। ਪਾਜੀ ਹੋਇਕੇ ਬੜੇ ਕਿਉਂ ਕੋਠਿਆਂ ਮੇਂ ਫੂਕ ਸਿਟਾਂਗੇ ਮਾਰ ਕੇ ਤਾਲਿਆਂ ਨੂੰ। ਪੀਪੇ ਮਿਟੀ ਦੇ ਸਿਟ ਕੇ ਅੱਗ ਲਾਈਏ ਉਠਣ ਉਕਲਾਂ ਮੁੰਡਿਆਂ ਵਾਲਿਆਂ ਨੂੰ। ਸਿਧੇ ਹੋਇਕੇ ਦੇ ਦਿਓ ਜਾਨ ਸਾਨੂੰ ਹੁਣ ਲਾਂਮਦੇ

ਕਾਸ ਨੂੰ ਟਾਲਿਆਂ ਨੂੰ । ਚੰਗੀ ਚਾਹੋ ਤਾਂ ਵਿਓ ਨਕਾਹਾ ਜਲਦੀ ਭਰਦੇ ਵਾਂਗ ਅੰਗਰੇਜ਼ ਦੇ ਹਾਲਿਆਂ ਨੂੰ । ਫੜ ਲੌ ਗੌਸ ਮੁਹੰਮਦ ਦੇ ਪੈਰ ਛੇਤੀ ਘੜੀ ਮਿਲੇ ਨਾ ਫੇਰ ਜੋ ਭਾਲਿਆਂ ਨੂੰ । ਚੰਨਣ ਸਿੰਘ ਹੁਣ ਜਿਉਣ ਦੀ ਆਸ ਛੱਡੋ ਸੀਸ ਭੰਨੀਏ ਮਾਰ ਮਗਾਲਿਆਂ ਨੂੰ ॥

ਦੋਹਿਰਾ ॥ ਜਦੋਂ ਤਰਾਨੇ ਮਾਰਦੇ ਗੁਸੇ ਹੋਏ ਵੀਰ ॥
ਸਿਮਰ ਗੁਰੂ ਦਸ਼ਮੇਸ਼ ਨੂੰ ਹੋਏ ਤਿਆਰ ਅਖੀਰ ॥

ਦੋਹਿਰਾ ॥ ਸਾਰੇ ਜ਼ਾਲਮ ਦੇਖ ਦੇ ਵਾਰ ਗਿਆ ਸੀ ਖੁਲ੍ਹ ॥
ਬੌੜ ਮਾਰ ਕੇ ਨਿਕਲੇ ਬੱਬਰ ਸ਼ੇਰ ਦੇ ਤੁਲ ॥

ਚੁਟਕੀਲਾ ਛੰਦ ॥ ਰਫਲਾਂ ਦੇ ਵਿਚ ਕਾਰਤੂਸ ਗਿਣ ਗਿਣ ਕੇ ਪਾਏ ਨੇ । ਹੋ ਜੋ ਜੈਸੇ ਹੋਣਾ ਕਾਲ ਤੁਸਾਂ ਦੇ ਆਏ ਨੇ । ਵੱਡੇ ਰੋਕਦੇ ਰਹੇ ਨਹੀਂ ਤਕਦੀਰਾਂ ਮਿਟ ਦੀਆਂ । ਕੋਠਿਆਂ ਉਤੇ ਕੁਲ ਮੁਸਲੀਆਂ ਖੜਕੇ ਪਿੱਟਦੀਆਂ । ਤੜ ਤੜ ਚੱਲੀ ਗੋਲੀ ਭੰਨ ਸਿਟੇ ਨੇ ਤੂੰਬੜ ਜੀ । ਲੁਕਣ ਕਿਥੇ ਹੁਣ ਖੱਡਾਂ ਭਾਲਣ ਲੱਗੇ ਲੂੰਬੜ ਜੀ । ਦੇਖ ਦੇਖ ਕੇ ਰੰਨਾਂ ਕੇਸ ਬਜੂਰ ਮਝਿਟ ਦੀਆਂ । ਕੋਠਿਆਂ ਉਤੇ ਕੁਲ ਮੁਸਲੀਆਂ ਖੜਕੇ ਪਿੱਟ ਦੀਆਂ । ਲੱਡੂ ਔਰ ਜਲੇਬ ਜੰਵ ਨੂੰ ਲੱਗੇ ਵਰਤਣ ਜੀ । ਕੰਧ ਉਤੋਂ ਦੀ ਟੱਪ ਟੱਪ ਕੇ ਪਿਛੇ ਪਰਤਣ ਜੀ । ਲੱਤਾਂ ਬਾਹਾਂ ਟੁਟ ਹੋ ਗੀਆਂ ਜਾਨਾਂ ਠਿੱਠ ਦੀਆਂ । ਕੋਠਿਆਂ ਉਤੇ ਕੁਲ ਮੁਸਲੀਆਂ ਖੜਕੇ ਪਿੱਟ ਦੀਆਂ । ਲੋਥਾਂ ਉਤੇ ਲੋਥ ਚਾਹੜਤੀ ਮਾਰ ਮਾਰ ਗੇਰੇ । ਭੰਨ ਗਰਦਣਾਂ ਜਾਨ ਕੱਢ ਦੇ ਘੱਤ ਗਏ ਫੇਰੇ । ਮੱਛੀ ਵਾਂਗ ਲੋਥਾਂ ਜ਼ਿਮੀਂ ਉਤੇ ਲਿਟ ਦੀਆਂ । ਕੋਠਿਆਂ ਉਤੇ ਕੁਲ ਮੁਸਲੀਆਂ ਖੜਕੇ ਪਿਟ ਦੀਆਂ । ਗੌਸ ਮੁਹੰਮਦ ਕਾਜੀ ਬਿਆਂਦੜ ਜਾਨਾਂ ਲੋੜ ਰਹੇ । ਪਾਣੀ ਪਾਣੀ ਮੰਗਣ ਤੇ ਹੱਥਾਂ ਨੂੰ ਜੋੜ ਰਹੇ । ਕੁੰਢ ਮੁਛਾਂ ਦੇ ਢਿੱਲੇ ਨਾਲੇ ਰੂਹਾਂ ਫਿੱਟ ਦੀਆਂ । ਕੋਠਿਆਂ ਉਤੇ ਕੁਲ ਮੁਸਲੀਆਂ ਖੜਕੇ ਪਿੱਟਦੀਆਂ । ਵਡੀ ਵਲਾਇਤੀ ਗੋਲੀ ਕਈ ਕਈ ਨੂੰ ਥੱਲ ਦੀਆਂ । ਤੌਵਾ ਤੌਵਾ ਕਰਨ

ਜਦੋਂ ਫਿਰ ਰਫਲਾਂ ਚੱਲਦੀਆਂ। ਮਗਜ ਫੁੱਟ ਕੇ ਲਹੂ ਪੈਂਦੀਆਂ ਧਾਰਾਂ ਗਿੱਠ ਦੀਆਂ। ਕੋਠਿਆਂ ਉਤੇ ਕੁਲ ਮੁਸਲੀਆਂ ਖੜਕੇ ਪਿੱਟ ਦੀਆਂ। ਕੋਠਿਆਂ ਤੇ ਨੂੰ ਗਏ ਇਕ ਦੋ ਫੈਰ ਬਰਿਆੜਾਂ ਦੇ। ਭੱਜ ਲੀਆਂ ਸਭ ਨਾਰਾਂ ਪੈ ਗੇ ਸ਼ੋਰ ਝੰਗਿਆੜਾਂ ਦੇ। ਬੂ ਬੂ ਕਰ ਕੇ ਰੋਣ ਔਰਤਾਂ ਜਣੀਆਂ ਛਿੱਟ ਦੀਆਂ। ਕੋਠਿਆਂ ਉਤੇ ਕੁਲ ਔਰਤਾਂ ਖੜਕੇ ਪਿੱਟ ਦੀਆਂ। ਪਾਣੀ ਜੇਹੜਾ ਮੰਗੇ ਮੂੰਹ ਵਿਚ ਰਫਲ ਅੜੌਂਦੇ ਨੇ। ਮਾਰ ਮਾਰ ਕੇ ਖੰਡੇ ਧੜ ਤੋਂ ਸੀਸ ਉਡੌਂਦੇ ਨੇ। ਚੰਨਣ ਸਿੰਘ ਜੀ ਗਿਲਜ ਕਾਲ ਹੋ ਜਾਨ ਨਜਿੱਠ ਦੀਆਂ। ਕੋਠਿਆਂ ਉਤੇ ਕੁਲ ਮੁਸਲੀਆਂ ਖੜਕੇ ਪਿੱਟ ਦੀਆਂ।

ਦੋਹਿਰਾ॥ ਦੁਸ਼ਮਨ ਸਾਰੇ ਮਾਰਤੇ ਹੋ ਗੀ ਅਮਨਾ ਚੈਨ॥
ਪਾਣੀ ਪਾਣੀ ਮੰਗਾਵੇ ਪਏ ਤੜਫ ਦੇ ਹੈਨ॥

ਅਵਾਜ਼॥ ਜੇਹੜੇ ਮੁਸਲੇ ਆਏ ਸੀਗੇ ਵਿਚ ਜਨੇਤ ਦੇ ਬਚਿਆ ਇਕ ਨਹੀਂ ਫਿਰ ਮਾਰ ਦਿਤੇ ਸੀ ਸਾਰੇ। ਦੋਵੇਂ ਕੁੜੀਆਂ ਟੱਬਰ ਕੁਲ ਹੋ ਗਿਆ ਖੁਸ਼ੀ ਮੇਂ ਐਸੇ ਸੂਰਮਿਆਂ ਤੇ ਜਾਣ ਕੁਲ ਵਲਿ-ਹਾਰੇ। ਪਾ ਕੇ ਘਿਰਤ ਦੁਧਾਂ ਦੇ ਛੰਨੇ ਹੱਥ ਫੜਾਏ ਨੇ ਲੱਗੇ ਪੀਣ ਖੁਸ਼ੀ ਸੇ ਬਹਿ ਕੇ ਵੀਰ ਪਿਆਰੇ। ਆਖੇ ਬੰਤ ਕੌਰ ਫਿਰ ਬਹਿਕੇ ਚੌਹਾਂ ਜਣਿਆਂ ਨੂੰ ਕਰ ਮਨਜ਼ੂਰ ਲਿਓ ਫਿਰ ਚੰਗੇ ਬਚਨ ਹਮਾਰੇ। ਬਾਕੀ ਮੁਸਲੇ ਜੇਹੜੇ ਰਹਿ ਗਏ ਨੇ ਵਿਚ ਬਿੱਗੜ ਦੇ ਸਾਨੂੰ ਦੁਖ ਦੇਣਗੇ ਇਹ ਪਾਪੀ ਹਤਿਆਰੇ। ਸਾਡਾ ਰਹਿਣਾ ਤਾਂ ਹੁਣ ਏਸ ਨਗਰ ਮੇਂ ਠੀਕ ਨਹੀਂ ਸਾਨੂੰ ਹੋਰ ਨਗਰ ਮੇਂ ਲਾਜੋ ਆਪ ਕਨਾਰੇ। ਭਾਈ ਚੰਨਣ ਸਿੰਘਾ ਜੋ ਸਾਡਾ ਲੱਗਦਾ ਚਿੱਤ ਨਹੀਂ ਛੱਡੋ ਹੋਰ ਕਿਤੇ ਜੋ ਮੀਂਹਾਂ ਸਿੰਘ ਪੁਕਾਰੇ॥

ਤੋੜਾ॥ ਮੈਂ ਮਿਨਤਾਂ ਕਰਦਾ ਆਪ ਦੀਆਂ ਕੱਟ ਰਸਮਾਂ ਦੇਵੋ ਪਾਪ ਦੀਆਂ ਮੈਨੂੰ ਏਹੀ ਗੱਲਾਂ ਜਾਪਦੀਆਂ ਸੱਭ ਥੋੜੇ ਹੀ ਪਰਤਾਪ ਦੀਆਂ ਗੱਲ ਕੁੜੀਆਂ ਖਾਸ ਅਲਾਪ ਦੀਆਂ। ਹੱਥ ਬੰਨ੍ਹਕੇ ਏਹੀ

ਕਹਿਣਾ ਹੈ ਨਾ ਠੀਕ ਅਸਾਂ ਦਾ ਰਹਿਣਾ ਹੈ ਸਿਰ ਕਾਲ ਗਲੇਲਾ ਪੈਣਾ ਹੈ ਇਹ ਬੁਰਜ ਮਿਟੀ ਦਾ ਢੈਣਾ ਹੈ ਸਤਿਆ ਉਏ ਤਾਰਜੂ ਮੇਰੀ ਹੂ ਸੂਰਮਿਓ ਵਈ ਛਡਜੂਗਾ ਜੂਹ ।

ਖਿਆਲ ਛੰਦ ॥ ਖਰਚਨ ਖਾਤਰ ਚਾਹੀਏ ਜੇਕਰ ਲਿਆ ਦੇਮਾਂ ਕੁਸ ਮਾਇਆ ਜੀ । ਸੌ ਦੋ ਸੌ ਮੈਂ ਲਿਆ ਸਕਤਾ ਹੂ ਮੀਂਹੇ ਨੇ ਫਰਮਾਇਆ ਜੀ । ਧਰਮ ਨਿਸ਼ਟ ਕਰ ਦਿੰਦੇ ਜ਼ਾਲਮ ਧੰਨ ਤੁਮਾਰਾ ਸਾਇਆ ਜੀ । ਮਰਦੀ ਵਾਰ ਜੋ ਮੈਨੂੰ ਦਾਰੂ ਦੇ ਕੇ ਆਣ ਬਚਾਇਆ ਜੀ । ਚੰਨਣ ਸਿੰਘ ਤਰ ਗਿਆ ਪਾਪੀ ਦਰਸ ਆਪ ਕਾ ਪਾਇਆ ਜੀ ॥

ਦੋਹਿਰਾ ॥ ਚੰਦ ਸਿੰਘ ਫਿਰ ਆਖਦਾ ਸੁਣ ਲੈ ਮੇਰੇ ਵੀਰ ॥
ਬਸਤੂ ਜੋ ਸੰਸਾਰ ਦੀ ਜਾਣੀ ਛੱਡ ਅਖੀਰ ॥

ਕੋਰੜਾ ਛੰਦ ॥ ਨਾਮ ਨੇਕੀ ਜਾਊਗੀ ਬੰਦੇ ਦੇ ਨਾਲ ਓਏ । ਹੱਡੀਆਂ ਸਰੀਰ ਢੱਬ ਜੂ ਗਾ ਕਾਲ ਓਏ । ਰਚਨਾ ਰਚਾਈ ਸੱਚੇ ਕਰਤਾਰ ਨੇ । ਮਾਇਆ ਦੇ ਕੀ ਥੰਮ ਅਸਾਂ ਨੇ ਉਸਾਰਨੇ । ਚਾਲੀ ਗੰਜ ਗਿਆ ਕੌਰੂ ਮਾਇਆ ਜੋੜ ਕੇ । ਧੇਲਾ ਵੀ ਨਾ ਲੈ ਗਿਆ ਉਹ ਗਿਆ ਛੋੜ ਕੇ । ਦੋਮੇਂ ਹੱਥ ਖਾਲੀ ਹੋਏ ਜਾਂਦੀ ਵਾਰ ਨੇ । ਅਸੀਂ ਕੇਹੜਾ ਥੰਮ ਮਾਇਆ ਦੇ ਉਸਾਰਨੇ । ਬਾਲੀ ਲੋੜ ਹੋਵੇ ਐਤਨੀ ਦਰਬ ਦੀ । ਭਰ ਲਈਏ ਕੋਠੀ ਅਰਬ ਖਰਬ ਦੀ । ਮਿਲਦੇ ਬਥੇਰੇ ਸਾਨੂੰ ਸ਼ਾਹੂਕਾਰ ਨੇ । ਅਸੀਂ ਕੇਹੜਾ ਥੰਮ ਮਾਇਆ ਦੇ ਉਸਾਰਨੇ । ਮਾਰੀਏ ਜੇ ਡਾਕਾ ਕਿਸੇ ਔਹਦੇਦਾਰ ਤੇ । ਘੱਟ ਕੇਹੜਾ ਰਹੀਏ ਪੰਦਰਾਂ ਹਜ਼ਾਰ ਤੇ । ਕਰਨੇ ਕੀ ਅਸੀਂ ਮਾਇਆ ਦੇ ਭੰਡਾਰ ਨੇ । ਅਸੀਂ ਕੇਹੜਾ ਥੰਮ ਮਾਇਆ ਦੇ ਉਸਾਰਨੇ । ਬੀਬੀਆਂ ਦਾ ਸਾਨੂੰ ਆਗਿਆ ਰਹਿਮ ਸੀ । ਰੱਖ ਦਿਤੀ ਇੱਜ਼ਤ ਗੁਰੂ ਨੇ ਕੌਮ ਸੀ । ਔਛਾ ਕੀਤਾ ਓਸ ਜੋ ਕਰਨਹਾਰ ਨੇ । ਅਸੀਂ ਕੇਹੜਾ ਥੰਮ ਮਾਇਆ ਦੇ ਉਸਾਰਨੇ । ਗੱਫੇ ਖਾਣ ਪੀਣ ਨੂੰ ਬਥੇਰੇ ਮਿਲਦੇ ।

ਪੂਰੇ ਹੋ ਗਏ ਹੌਂਸਲੇ ਹਮਾਰੇ ਦਿਲ ਦੇ। ਏਹੀ ਅਸੀਂ ਰਹੇ ਸੀ ਦਲੀਲ ਧਾਰਨੇ। ਅਸੀਂ ਕੇਹੜਾ ਥੰਮ ਮਾਇਆ ਦੇ ਉਸਾਰਨੇ। ਜਿਥੇ ਤੂੰ ਕਹੇਂਗਾ ਓਥੇ ਜਾਈਏ ਛੱਡ ਕੇ। ਦੁਖਾਂ ਦੇ ਧੰਦਾਲ ਖੰਡੇ ਨਾਲ ਬੱਡ ਕੇ। ਮੋਹ ਲਿਆ ਸਰੀਰ ਆਪ ਕੇ ਪਿਆਰ ਨੇ। ਅਸੀਂ ਕੇਹੜਾ ਥੰਮ ਮਾਇਆ ਦੇ ਉਸਾਰਨੇ। ਮੀਂਹਾਂ ਆਖੇ ਕੱਟ ਦੋ ਦੁਖਾਂ ਦੇ ਫੰਧ ਨੇ। ਸਰਸੇ 'ਚ ਛੱਡੋ ਨਾਲੇ ਭਾਈ ਬੰਧ ਨੇ। ਭਾਈਆਂ ਤੋਂ ਬਗੈਰ ਹੋਵੇ ਨਾ ਉਧਾਰਨੇ। ਅਸੀਂ ਕੇਹੜਾ ਥੰਮ ਮਾਇਆ ਦੇ ਉਸਾਰਨੇ। ਗੱਡਾ ਕਢ ਲਏ ਵੈਲ ਮੁਸਲਮਾਨਾਂ ਦੇ। ਹੌਸਲੇ ਬਥੇਰੇ ਬਧਗੇ ਜੁਆਨਾਂ ਦੇ। ਮੀਂਹਾਂ ਸਿਉਂ ਨੇ ਲੱਦਲੇ ਗੱਡੇ 'ਚ ਭਾਰ ਨੇ। ਅਸੀਂ ਕੇਹੜਾ ਥੰਮ ਮਾਇਆ ਦੇ ਉਸਾਰਨੇ। ਚੰਨਣ ਸਿੰਘਾ ਡਰ ਵੈਰੀਆਂ ਦਾ ਚੱਕਤਾ। ਭਰ ਅਸਵਾਬ ਦਾ ਗੱਡਾ ਭੀ ਹੱਕਤਾ। ਜੀਤ ਸਿੰਘਾ ਹੋਏ ਸੂਰਮੇ ਤਿਆਰ ਨੇ। ਅਸੀਂ ਕੇਹੜਾ ਥੰਮ ਮਾਇਆ ਦੇ ਉਸਾਰਨੇ।

ਦਤਾਰਾ ਛੰਦ ॥ ਹੁਣ ਤੁਰਦੇ ਜੋਧਿਆਂ ਮੁਸਲਾ ਰੋਕ ਸਕੇ ਨਾ ਕੋਈ। ਡਲਵੇ ਰੱਖਿਆ ਨਾ ਸਾਰੀ ਹਿਰਸ ਦੁਖਾਂ ਦੀ ਖੋਈ। ਬਲਬੀਰ ਜੋਧਿਆਂ ਨੇ ਕੇਰਾਂ ਪਾ ਦਿਤੇ ਸੀ ਲੱਲੇ। ਹੱਕ ਗੱਡਾ ਸਰਸੇ ਤੋਂ ਸਾਰੇ ਬਿੱਗੜ ਨੂੰ ਵਗ ਚੱਲੇ। ਕੀਤੇ ਫੈਰ ਸੂਰਮਿਆਂ ਨੇ ਡਰਗੇ ਭੱਜ ਲਏ ਸੀ ਮੁੰਡੇ। ਸਭ ਡਰਕੇ ਤੁਰਕਾਂ ਨੇ ਅੰਦਰ ਬੜਕੇ ਲਾਲੇ ਕੁੰਡੇ। ਜੋ ਚੱਕੀ ਫਿਰਦੇ ਸੀ ਕਿਧਰੇ ਗਏ ਉਨ੍ਹਾਂ ਦੇ ਭੱਲੇ। ਹੱਕ ਗੱਡਾ ਸਰਸੇ ਤੋਂ ਸਾਰੇ ਬਿੱਗੜ ਨੂੰ ਵਗ ਚੱਲੇ। ਲੈ ਸਾਰੇ ਟੱਬਰ ਨੂੰ ਜਾ ਕੇ ਵਿਚ ਸਰਸੇ ਦੇ ਵੜਦੇ। ਸਭ ਪੁਛਣ ਹਾਲਤ ਨੂੰ ਭਾਈ ਬੰਧ ਲਵੇ ਆ ਖੜਦੇ। ਸੁਣ ਭੈੜੀ ਹਾਲਤ ਨੂੰ ਸੀਨੇ ਲੱਗਣ ਤੀਰ ਦਸੱਲੇ। ਹੱਕ ਗੱਡਾ ਬਿੱਗੜ ਤੋਂ ਸਾਰੇ ਸਰਸੇ ਨੂੰ ਵਗ ਚੱਲੇ। ਕਹੇ ਚੰਦ ਸਿੰਘ ਖੜਕੇ ਮੁੜਕੇ ਨਾ ਬਿੱਗੜ ਨੂੰ ਜਾਈਂ। ਟੁਕ ਮਿਸਾ ਰੁਖਾ ਤੂੰ ਅਪਣੇ ਘਰ ਵਿਚ ਬਹਿਕੇ ਖਾਈਂ। ਲੈ ਜਿਮੀਂ ਠੇਕੇ ਤੇ ਵਾਹੀਂ ਬੀਜ ਘੜਾਈ ਮੱਲੇ। ਹੱਕ ਗੱਡਾ ਬਿੱਗੜ ਤੋਂ ਸਾਰੇ ਸਰਸੇ ਨੂੰ ਵਗ

ਚੱਲੇ। ਕੱਢ ਜੇਬ ਵਿਚੋਂ ਦਮੜੇ ਕੁੜੀਆਂ ਤਾਈਂ ਦਿਤੇ ਪੱਚੀ। ਕੋਹ ਸੌ ਸੌ ਤਾਈਂ ਜੋ ਗੜਵੜ ਦੁਨੀਆਂ ਅੰਦਰ ਮੱਚੀ। ਜੋ ਲਿਖ ਅਖਬਾਰਾਂ ਨੂੰ ਓਦੋਂ ਗੌਰਮਿੰਟ ਨੇ ਘੱਲੇ। ਹੱਕ ਗੱਡਾ ਬਿਗੜ ਤੋਂ ਸਾਰੇ ਸਰਸੇ ਨੂੰ ਵਗ ਚੱਲੇ। ਹੁਣ ਮੀਂਹਾਂ ਸਿੰਘ ਨੂੰ ਜੀ ਡਾਕੂ ਫਤੇ ਬਲੌਂਦੇ ਚਾਰੇ। ਕਰ ਮੇਹਰ ਖਾਲਸਾ ਜੀ ਤੇਰੀ ਕਸਟ ਉਠਾਏ ਭਾਰੇ। ਉਠ ਬੰਤ ਕੌਰ ਨੇ ਭੀ ਬਹਿਕੇ ਨੀਰ ਨੇਤਰੋਂ ਠੱਲੇ। ਹੱਕ ਗੱਡਾ ਬਿੱਗੜ ਤੋਂ ਸਾਰੇ ਸਰਸੇ ਨੂੰ ਵਗ ਚੱਲੇ। ਕਹੇ ਬੰਤ ਕੌਰ ਬਹਿਕੇ ਸਤਿਗੁਰ ਉਮਰ ਬਧਾਵੇ ਬੱਡੀ। ਲੈ ਜਾਵੇ ਸੁਰਗਾਂ ਨੂੰ ਥੋਨੂੰ ਧਰਮ ਰਾਜ ਦੀ ਗੱਡੀ। ਚੰਨਣ ਸਿੰਘ ਤਰਜੇਂ ਤੂੰ ਜਿੰਦੜੀ ਕਦੇ ਕਸ਼ਟ ਨਾ ਝੱਲੇ। ਹੱਕ ਗਡਾ ਬਿੱਗੜ ਤੋਂ ਸਾਰੇ ਸਰਸੇ ਨੂੰ ਵਗ ਚੱਲੇ॥

ਕਬਿੱਤ॥ ਕਰਕੇ ਤਿਆਰੀ ਝੱਟ ਤੁਰਗੇ ਨੇ ਸੂਰਵੀਰ ਹੱਥ ਬੰਨ ਫਤੇ ਮੀਂਹਾਂ ਸਿੰਘ ਨੂੰ ਬੁਲਾ ਗਏ। ਜਾਂਦੀ ਵਾਰੀ ਸੀਸ ਦੋਹਾਂ ਭੈਣਾਂ ਦੇ ਪਲੋਸਦੇ ਸੀ ਮਿਲਾਂਗੇ ਸਬੱਬੀ ਜੇ ਬਖਤ ਚੰਗੇ ਆ ਗਏ। ਮਾਰ ਮਾਰ ਡਾਕੇ ਲੱਗੇ ਕਰਨ ਗੁਜ਼ਾਰੇ ਤਾਈਂ ਪਹੁੰਚਗੇ ਦਰੋਡੇ ਜੋ ਫਰਕ ਵਡਾ ਪਾ ਗਏ। ਕਈ ਜਗਾ ਗਊਆਂ ਭੀ ਛੁਡਾਈਆਂ ਸੀ ਚੰਨਣ ਸਿੰਘਾ ਬਣੇ ਸੂਰਵੀਰ ਧੁੰਮਾਂ ਦੁਨੀਆਂ 'ਚ ਪਾ ਗਏ॥

ਕਬਿੱਤ॥ ਘਰ ਘਰ ਵਿਚ ਨਹੀਂ ਜੰਮਦੇ ਸੁਪੁਤ ਫਲ ਦੁਨੀਆਂ ਦੇ ਉਤੇ ਦੀਵਾ ਸੱਚ ਦਾ ਮਚੌਣ ਜੋ। ਪਰਉਪਕਾਰੀ ਜੋਧੇ ਸੂਰਮੇ ਨਿਤਰ ਗਏ ਮਾਰਗੇ ਜੋ ਤੇਗਾਂ ਸਦਾ ਅਮਰ ਕਹੌਣ ਜੋ। ਮਾੜਿਆਂ ਕੰਮਾਂ 'ਚ ਵੱਡਾ ਭਾਰੀ ਨੁਕਸਾਨ ਹੁੰਦਾ ਪੱਟੀ ਮੇਸ ਹੋ ਜੇ ਦਾਗ ਕੁਲ ਨੂੰ ਲਗੌਣ ਜੋ। ਚੰਨਣ ਸਿੰਘਾ ਜੱਸ ਹੁੰਦਾ ਉਨ੍ਹਾਂ ਹੀ ਕਵੀਸ਼ਰਾਂ ਦਾ ਜੋੜ ਕੇ ਤੇ ਕਾਪੀ ਦਿਲੋਂ ਆਪਣੀ ਬਣੌਣ ਜੋ॥

ਦੋਹਿਰਾ॥ ਚਾਲੇ ਪਾਗੇ ਸੂਰਮੇ ਮੀਂਹਾਂ ਸਿਉਂ ਨੂੰ ਛੱਡ॥
ਹੋਵੇ ਫੇਰ ਕਲੇਸ ਨਾ ਫਾਹਾ ਦਿਤਾ ਬੱਡ॥

ਕੋਰੜਾ ਛੰਦ ॥ ਛੱਡ ਕੇ ਮੀਂਹੇ ਨੂੰ ਓਥੋਂ ਚਾਲੇ ਪਾ ਗਏ। ਮੀਂਹਾਂ ਸਿੰਘ ਤਾਈਂ ਸਰਸੇ ਬਸਾ ਗਏ। ਚਿਤ ਖੁਸ਼ ਹੋਇਆ ਮੀਂਹੇ ਦੀ ਜਨਾਨੀ ਦਾ। ਜੱਗ ਉਤੇ ਨਾਮ ਸੂਰਮੇ ਤੇ ਦਾਨੀ ਦਾ। ੧। ਰਾਹਾਂ ਵਿਚ ਹੋਏ ਸੀ ਬਹੁਤ ਸਾਕੇ ਜੀ। ਮੇਥੋਂ ਏਨੇ ਹਾਲ ਜਾਂਮਦੇ ਨਾ ਆਖੇ ਜੀ। ਬਾਈ ਹਾਤ ਕਰਾਂ ਨਾ ਬਧੰਤ ਬਾਨੀ ਦਾ। ਜੱਗ ਉਤੇ ਨਾਮ ਸੂਰਮੇ ਤੇ ਦਾਨੀ ਦਾ। ੨। ਮੇਰੇ ਤਾਈਂ ਆਖਿਆ ਦੁਕਾਨ-ਦਾਰ ਨੇ। ਜਾਦੇ ਨਾ ਬਧਾਈਂ ਕਿਤੇ ਬਸ ਤਾਰਨੇ। ਤਾਹੀਂ ਪਿਆ ਬੰਦ ਕਰਨਾ ਕਹਾਨੀ ਦਾ। ਜੱਗ ਉਤੇ ਨਾਮ ਸੂਰਮੇ ਤੇ ਦਾਨੀ ਦਾ। ੩। ਊਂ ਤਾਂ ਹੁੰਦਾ ਕਵੀਆਂ ਨੂੰ ਅਖਤਿਆਰ ਜੀ। ਫੰਗ ਜਿੰਨੀ ਚੀਜ਼ ਦੀ ਬਣੌਂਦੇ ਡਾਰ ਜੀ। ਸਾਰਾ ਹੀ ਮਲੂਮ ਹਾਲ ਖੱਵੀ ਖਾਨੀ ਦਾ। ਜੱਗ ਉਤੇ ਨਾਮ ਸੂਰਮੇ ਤੇ ਦਾਨੀ ਦਾ। ੪। ਖੁਸ਼ੀ ਨਾਲ ਪੜ੍ਹੋ ਸੂਰਮੇ ਦੇ ਛੰਦ ਜੀ। ਏਥੇ ਹੀ ਮੁਕਾਕੇ ਹਾਲ ਕੀਤਾ ਬੰਦ ਜੀ। ਤੀਰ ਸੇ ਬਗੈਰ ਬਣੂ ਕੀ ਕਮਾਨੀ ਦਾ। ਜੱਗ ਉਤੇ ਨਾਮ ਸੂਰਮੇ ਤੇ ਦਾਨੀ ਦਾ। ੫। ਰਾਏ ਸੂੰ ਵਾਲੇ ਪਿੰਡ ਨੂੰ ਜਹਾਨ ਜਾਣਦਾ। ਓਥੇ ਦੀ ਜਨਮ ਭੂੰਮੀ ਮੌਜਾਂ ਮਾਣਦਾ। ਚਿਤ ਵਿਚ ਸ਼ੌਂਕ ਉਠਿਆ-ਸਲਾਨੀ ਦਾ। ਜੱਗ ਉਤੇ ਨਾਮ ਸੂਰਮੇ ਤੇ ਦਾਨੀ ਦਾ। ੬। ਜ਼ਿਲਾ ਪਟਿਆਲਾ ਡਾਕ ਛੀਟਾਂ ਵਾਲੇ ਦੀ। ਜਿਥੇ ਕੂਕ ਪੈਂਦੀ ਐ ਇੰਜਨ ਸਾਲੇ ਦੀ। ਠਾਣਾ ਤੇ ਤਸੀਲ ਗੜ ਜੋ ਭਵਾਨੀ ਦਾ। ਜੱਗ ਉਤੇ ਨਾਮ ਸੂਰਮੇ ਤੇ ਦਾਨੀ ਦਾ। ੭। ਆਖਦੇ ਗੁਆਰ ਸਮਸਾਣਾ ਅੱਲ ਹੈ। ਗੋਤ ਹੈ ਮੁਛਾਲ ਦੱਸਾਂ ਸੱਚੀ ਗੱਲ ਹੈ। ਮਾਨ ਸਿੰਘ ਪਿਤਾ ਭਜਨੀਕ ਬਾਣੀ ਦਾ। ਜੱਗ ਉਤੇ ਨਾਮ ਸੂਰਮੇ ਤੇ ਦਾਨੀ ਦਾ। ੮। ਅੱਗੇ ਮੇਰੇ ਲੜਕੇ ਹੋਏ ਜੋ ਤੀਨ ਹੈ। ਕਵਿਤਾ ਕਰਨ ਬੋਲ ਜਿਉਂ ਮਸ਼ੀਨ ਹੈ। ਚੰਗਾ ਸੋਹਣਾ ਹਾਲ ਮੁੰਡਿਆਂ ਦੀ ਢਾਣੀ ਦਾ। ਜੱਗ ਉਤੇ ਨਾਮ ਸੂਰਮੇ ਤੇ ਦਾਨੀ ਦਾ। ੯। ਸਿੰਘ ਹਰਦੇਵ ਰਣਜੀਤ ਸਿੰਘ ਹੈ। ਰਾਮ ਸਿੰਘ ਰਹਿਣ ਦੇਂਵਦਾ ਨਾ ਬਿੰਗ ਹੈ। ਫੱਕੀਆਂ ਉਡਾਵੇ ਅਕਲ

ਸਿਆਨੀ ਦਾ। ਜੱਗ ਉਤੇ ਨਾਮ ਸੂਰਮੇ ਤੇ ਦਾਨੀ ਦਾ। ੧੦। ਭਾਨ ਕੌਰ ਨਾਮ ਮੁੰਡਿਆਂ ਦੀ ਮਾਈ ਦਾ। ਓਭੀ ਵੱਡਾ ਜੱਸ ਕਰਦੀ ਵਡਿਆਈ ਦਾ। ਛਾਪਦੇ ਕਿੱਸੇ ਨੂੰ ਮਾਣ ਕੀ ਪਰਾਨੀ ਦਾ। ਜੱਗ ਉਤੇ ਨਾਮ ਸੂਰਮੇ ਤੇ ਦਾਨੀ ਦਾ। ੧੧। ਜੀਤ ਸੂੰ ਦਾ 'ਰਾਦਾ ਸੀਗਾ ਅਟਕੌਣ ਦਾ। ਛਪ ਗਿਆ ਜੇ ਔਣਾ ਨੀ ਸੁਆਦ ਗੌਣ ਦਾ। ਸੁਣ ਕੇ ਤੇ ਰੌਲਾ ਟਿਕ ਜੇ ਜਹਾਨੀ ਦਾ। ਜੱਗ ਉਤੇ ਨਾਮ ਸੂਰਮੇ ਤੇ ਦਾਨੀ ਦਾ। ੧੨। ਆਖਿਆ ਮੈਂ ਸੁਣੋ ਭਾਈ ਗੱਲਾਂ ਮੇਰੀਆਂ। ਗਾਮਣੇ ਨੂੰ ਹੋਰ ਕਾਪੀਆਂ ਬਥੇਰੀਆਂ। ਛਪ ਗਿਆ ਹਾਲ ਅਗੇ ਚੋਰ ਜਾਨੀ ਦਾ। ਜੱਗ ਉਤੇ ਨਾਮ ਸੂਰਮੇ ਤੇ ਦਾਨੀ ਦਾ। ੧੩। ਭਾਨ ਸਿੰਘ ਦੂਦੜ ਦਾ ਜੋੜੀਦਾਰ ਹੈ। ਰਲ ਕੇ ਬਣਾਏ ਕਿੱਸੇ ਪੰਜ ਚਾਰ ਹੈ। ਬਿਕਦੇ ਬਥੇਰੇ ਜਗਾ ਜਗਾ ਠਾਨੀ ਦਾ। ਜੱਗ ਉਤੇ ਨਾਮ ਸੂਰਮੇ ਤੇ ਦਾਨੀ ਦਾ। ੧੪। ਜਾ ਕੇ ਪਟਿਆਲੇ ਮੈਂ ਦਿਤਾ ਸੀ ਹੱਕ ਜੀ। ਜੋਧ ਸਿੰਘ ਛਾਪ ਦੇਂਮਦਾ ਹੈ ਫੱਕ ਜੀ। ਚੰਦ ਜੈਸਾ ਚੇਹਰਾ ਅਕਲ ਸਿਆਨੀ ਦਾ। ਜੱਗ ਉਤੇ ਨਾਮ ਸੂਰਮੇ ਤੇ ਦਾਨੀ ਦਾ। ੧੫। ਦੂਸਰਾ ਕਰਮਜੀਤ ਸਿੰਘ ਸੂਰਮਾ। ਓਭੀ ਹੈ ਜਵਾਨ ਦਾ ਬਹੁਤ ਪੂਰਮਾ। ਇਨ੍ਹਾਂ ਹੀ ਗੱਲਾਂ ਤੋਂ ਆਦਮੀ ਪਛਾਣੀ ਦਾ। ਜੱਗ ਉਤੇ ਨਾਮ ਸੂਰਮੇ ਤੇ ਦਾਨੀ ਦਾ। ੧੬। ਬਾਹਲੇ ਲੋਕ ਲੈਣ ਕਾਪੀਆਂ ਨੂੰ ਦੱਬ ਜੀ। ਛਾਪਦੇ ਨੇ ਕਿਤੇ ਨਾਲ ਹੀ ਸਬੱਬ ਜੀ। ਚਿਤ ਮੇਂ ਰੱਖਣ ਜੋਸ਼ ਬੇਈਮਾਨੀ ਦਾ। ਜੱਗ ਉਤੇ ਨਾਮ ਸੂਰਮੇ ਤੇ ਦਾਨੀ ਦਾ। ੧੭। ਦੱਸਾਂ ਹੋਰ ਭੇਤ ਥੋਨੂੰ ਨਾਲ ਚਾਲ ਦੇ। ਹੁਣ ਤਾਂ ਮੈਂ ਰਾਹਾਂ ਵਿਚ ਜੋ ਮਿਆਲ ਦੇ। ਡਾਕ ਹੈ ਸਮਾਣਾ ਬੱਡੀ ਰਾਜਧਾਨੀ ਦਾ। ਜੱਗ ਉਤੇ ਨਾਮ ਸੂਰਮੇ ਤੇ ਦਾਨੀ ਦਾ। ੧੮। ਹੋ ਗਈ ਉਮਰ ਇਕਬੰਜਾ ਸਾਲ ਦੀ। ਲਵੇ ਆਈ ਹੋਈ ਐ ਨਸ਼ਾਨੀ ਕਾਲ ਦੀ। ਅੱਗੇ ਹੈ ਹੁਕਮ ਮਾਲਕ ਸਤਾਨੀ ਦਾ। ਜੱਗ ਉਤੇ ਨਾਮ ਸੂਰਮੇ ਤੇ ਦਾਨੀ ਦਾ। ੧੯। ਕਰਦਾ ਗੁਰੂ ਦੁਆਰੇ ਮੇਂ ਨਵਾਸ ਜੀ। ਕਰ

ਦੂਗਾ ਰੱਬ ਸੰਕਟਾਂ ਦਾ ਨਾਸ ਜੀ। ਨਾਮ ਬਿਨਾਂ ਖਾਮਣਾ ਕੀ ਅੰਨ ਪਾਣੀ ਦਾ। ਜੱਗ ਉਤੇ ਨਾਮ ਸੂਰਮੇ ਤੇ ਦਾਨੀ ਦਾ। ੨੦। ਬਸਦਾ ਘਰਾਚੋਂ ਸਿੰਘ ਕਰਤਾਰ ਜੀ। ਭੈਣ ਭਾਈਆਂ ਨਾਲੋਂ ਜਾਦੇ ਐ ਪਿਆਰ ਜੀ। ਕਾਪੀਆਂ ਬਣਾਵੇ ਰਾਜਿਆਂ ਤੇ ਰਾਣੀ ਦਾ। ਜੱਗ ਉਤੇ ਨਾਮ ਸੂਰਮੇ ਤੇ ਦਾਨੀ ਦਾ। ੨੧। ਗੁਰੂ ਗੁਰਦਿਆਲ ਫੂਲ ਹੈ ਭਰਾਜ ਦਾ। ਪਿੰਗਲ ਪੜ੍ਹਾਇਆ ਬੈਠ ਕੇ ਲਿਹਾਜ ਦਾ। ਜਮਾਂ ਨੀ ਮਜਾਜ ਅੜਬ ਗਮਾਨੀ ਦਾ। ਜੱਗ ਉਤੇ ਨਾਮ ਸੂਰਮੇ ਤੇ ਦਾਨੀ ਦਾ। ੨੨। ਪੜਕੇ ਤੇ ਚਿਤ ਖੁਸ਼ੀ ਨਾਲ ਡੱਕ ਜੂ। ਬਧ ਗਿਆ ਛੰਦ ਪੜਦਾ ਭੀ ਅੱਕ ਜੂ। ਪੜ ਭੀ ਨਾ ਸੱਕੇ ਆਦਮੀ ਦੁਆਨੀ ਦਾ। ਜੱਗ ਉਤੇ ਨਾਮ ਸੂਰਮੇ ਤੇ ਦਾਨੀ ਦਾ। ੨੩। ਤਾਂ ਹੀ ਐਡਾ ਜੋੜ ਕੇ ਬਧਾਇਆ ਛੰਦ ਨੂੰ। ਪੂਰੇ ਦੱਮ ਵਾਲਾ ਕੋਈ ਪੜ੍ਹੂ ਛੰਦ ਨੂੰ। ਆਖਣਾ ਚੰਨਣ ਸਿੰਘ ਜੋ ਗਿਆਨੀ ਦਾ। ਜੱਗ ਉਤੇ ਨਾਮ ਸੂਰਮੇ ਤੇ ਦਾਨੀ ਦਾ। ੨੪।

ਦੋਹਿਰਾ॥ ਸੁਣੋ ਬੈਠ ਕੇ ਦੋਸਤੋ ਕਾਪੀ ਚੜਗੀ ਪੂਰ॥
ਭੁਲ ਚੁਕ ਸਭ ਬਖਸਣੀ ਜੋ ਵਿਚ ਰਹੀ ਕਸੂਰ॥

ਦੋਹਿਰਾ॥ ਸੰਨ ਬੀਹ ਸੌ ਸੋਲਾਂ ਵਿਖੇ ਕਾਪੀ ਕੀਤੀ ਤਿਆਰ॥
ਤੇਰਾਂ ਅੱਸੂ ਬੀਚ ਮੇਂ ਦਿਨ ਸੀ ਮੰਗਲ ਵਾਰ॥

ਬੈਂਤ॥ ਚੇਲੇ ਅਸਾਂ ਦੇ ਹੋਏ ਜੋ ਸੁਣੋ ਭਾਈ ਹੁੰਦਾ ਜਿਕੋਂ ਰਵਾਜ ਸੰਸਾਰ ਦਾ ਜੀ। ਜਗਤੂ ਰਾਮ ਹੈ ਬਾਣੀਆਂ ਢੋਡਿਆਂ ਦਾ ਰੋਗ ਚੱਕਦਾ ਜੁਕੋਂ ਬਮਾਰ ਦਾ ਜੀ। ਕਰੇ ਬੈਦਗੀ ਬੂਟੀਆਂ ਪੱਟ ਲਿਆਵੇ ਕਰੇ ਕੁਟ ਬਰੀਕ ਸਮਾਰ ਦਾ ਜੀ। ਇਕ ਚੰਦ ਸਰੂਪ ਹੈ ਬਿਪ ਜਾਣੋ ਰੂਪ ਚੰਦ ਵਾਂਗੂੰ ਲਸ਼ਕਾਰ ਦਾ ਜੀ। ਇਕ ਕੋਲ ਸਨਾਮ ਲਖਮੀਰ ਵਾਲਾ ਪੂਰਨ ਸਿੰਘ ਮੁੰਡਾ ਸਰਦਾਰ ਦਾ ਜੀ। ਹੱਸ-ਮੁਖ ਤੇ ਚੰਦ ਸਮਾਨ ਚੇਹਰਾ ਉਮਰ ਗੱਭਰੂ ਸੁਰਗ ਸੁਧਾਰ ਦਾ ਜੀ। ਈਸ਼ਰ ਸਿੰਘ ਤਖਾਣਾਂ ਦਾ ਜਾਣ ਮੁੰਡਾ ਕਵਿਤਾ ਪਾਣੀ ਦੇ ਵਾਂਗ

ਨਤਾਰਦਾ ਜੀ । ਗਾਜੇ ਬਾਸ ਦਲੇਲ ਨਵਾਸ ਕਰਦਾ ਜਗਾ ਜਗਾ ਦੇ ਗੁਰੂ ਉਹ ਧਾਰਦਾ ਜੀ । ਦੇਵੀਗੜ੍ਹ ਬਸਦਾ ਈਸ਼ਰ ਸਿੰਘ ਚੇਲਾ ਛੈਲ ਗੱਭਰੂ ਬੋਲ ਪਿਆਰ ਦਾ ਜੀ । ਖੇੜੀ ਵਰਨਾਮੇ ਸਿੰਘ ਗੁਰਦਿਆਲ ਚੇਲਾ ਛੰਦ ਜੋੜ ਕੇ ਪੂਰ ਉਤਾਰ ਦਾ ਜੀ । ਦੂਜਾ ਹੋਰ ਹੈ ਸਿੰਘ ਸਰੂਪ ਓਥੇ ਛੰਦ ਹੌਂਸਲੇ ਨਾਲ ਉਚਾਰਦਾ ਜੀ । ਭਾਗ ਸਿੰਘ ਹੈ ਬੌੜਾ ਜੋ ਛੋਟੀਆਂ ਦਾ ਕੋਠਾ ਵਿਦਿਆ ਜਾਣ ਭੰਡਾਰ ਦਾ ਜੀ । ਅਕਲ ਸ਼ਕਲ ਦੇ ਵਿਚ ਭਰਪੂਰ ਨਾਲੇ ਛੰਦ ਬਿੱਜਲੀ ਜਿਉਂ ਲਲਕਾਰ ਦਾ ਜੀ । ਕਵਿਤਾ ਸਿਖਣੀ ਔਖੀ ਖਜੂਰ ਚੜ੍ਹਨਾ ਮੇਵਾ ਸਿਰੇ ਦਾ ਕੋਈ ਨਘਾਰ ਦਾ ਜੀ । ਬਾਹਲੇ ਬੰਡਕੇ ਸੀਰਨੀ ਘਰੇ ਬਹਿੰਦੇ ਦਬਕਾ ਬੁਰਾ ਹੁੰਦਾ ਘਰ ਦੀ ਨਾਰ ਦਾ ਜੀ । ਚੰਨਣ ਸਿੰਘ ਜੀ ਕੋਈ ਹੀ ਪੂਰ ਚੜ੍ਹਦਾ ਔਖਾ ਪਕੜਨਾ ਪੱਲਾ ਕਰਤਾਰ ਦਾ ਜੀ ।

ਕਬਿੱਤ ॥ ਪੜ੍ਹ ਕੇ ਮਦਰੱਸੇ 'ਚ ਕੋਈ ਜਣਾ ਪਾਸ ਪਾਵੇ ਵੇਦ ਤੇ ਗਰੰਥ ਤਾਈਂ ਪੜ੍ਹਦਾ ਹੈ ਕੋਈ ਕੋਈ । ਸੰਬ ਵਾਲੇ ਸੋਟੇ ਤੇ ਗੰਡਾਸੀਆਂ ਫਿਰਨ ਢੱਕੀ ਜਾਇ ਕੇ ਮਦਾਨ ਬਿਚ ਅੜਦਾ ਹੈ ਕੋਈ ਕੋਈ । ਮਲ ਕੇ ਤੇ ਤੇਲ ਪਟ ਖੂਹਾਂ ਤੇ ਦਖੌਣ ਬਹੁਤੇ ਮਲ ਨਾਲ ਕੁਸ਼ਤੀ ਜੋ ਲੜਦਾ ਹੈ ਕੋਈ ਕੋਈ । ਐਮੇਂ ਜਿਕੂੰ ਸਿਖਣਾ ਚੰਨਣ ਸਿੰਘਾ ਕਵਿਤਾ ਦਾ ਲੰਬੜੀ ਖਜੂਰ ਉਤੇ ਚੜ੍ਹਦਾ ਹੈ ਕੋਈ ਕੋਈ ॥

ਦੋਹਿਰਾ ॥ ਜੈਸੀ ਮੇਰੀ ਮਤ ਸੀ ਰਚ ਕੇ ਧਰੀ ਕਿਤਾਬ ॥
ਸਭ ਨੂੰ ਫਤੇ ਬੁਲਾਂਮਦਾ ਸੁਣਦੇ ਜਿਕੋਂ ਜਨਾਬ ॥

॥ ਸੰਪੂਰਣ ॥

ਹਰ ਪ੍ਰਕਾਰ ਦੀਆਂ ਪੁਸਤਕਾਂ ਮੰਗਵਾਉਣ ਦਾ ਪਤਾ :-

**ਭਾਈ ਜੋਧ ਸਿੰਘ ਕਰਮਜੀਤ ਸਿੰਘ**

**ਪੁਸਤਕਾਂ ਵਾਲੇ, ਅਦਾਲਤ ਬਜ਼ਾਰ, ਪਟਿਆਲਾ**

ਪ੍ਰਿੰਟਰ : ਕਸ਼ਮੀਰਾ ਸਿੰਘ
ਕਸ਼ਮੀਰ ਪ੍ਰਿੰਟਿੰਗ ਪ੍ਰੈਸ, ਬਜ਼ਾਰ ਸੋਢੀਆਂ, ਅੰਮ੍ਰਿਤਸਰ

# ਕਾਵਿ ਕੋਸ਼ ਪਿੰਗਲ ਪੰਜਾਬੀ

ਪਿੰਗਲ ਬਾਝ ਕਵੀਸ਼ਰੀ ਗੁਰ ਬਿਨ ਨਹੀਂ ਗਿਆਨ ॥
ਗਿਆਨ ਬਿਨਾਂ ਮੁਕਤੀ ਨਹੀਂ ਭੋਗ ਕੋਕ ਬਿਨ ਜਾਨ ॥

# ਕਵੀਸ਼ਰ ਬਣ ਜਾਵੋ

ਕਾਵਿ ਕੋਸ਼ ਪਿੰਗਲ ਪੰਜਾਬੀ ਨੂੰ ਪੜ੍ਹ ਕੇ ਤੁਸੀਂ ਬੜੀ ਆਸਾਨੀ ਨਾਲ ਕਵੀਸ਼ਰ ਬਣ ਸਕਦੇ ਹੋ, ਥੋੜੇ ਦਿਨਾਂ ਵਿਚ ਹੀ ਬੈਂਤ, ਕਬਿੱਤ, ਦੋਹਿਰਾ, ਸੋਰਠਾ, ਝੋਕ, ਸਵੱਯਾ, ਕੋਰੜਾ, ਬਿਕਟਾ, ਡੇਢਾ, ਕੁੰਡਲੀਆ, ਚੌਪਈ, ਚਮੋਲਾ, ਬੋਲੀ, ਗੱਲ ਕੀ ਹਰ ਤਰ੍ਹਾਂ ਦੀ ਕਵਿਤਾ ਬਣਾ ਸਕਦੇ ਹੋ। ਹੋਰ ਗਣਾਂ ਦੀ ਵਿਚਾਰ, ਦਗਧ ਅੱਖਰਾਂ ਦੀ ਵਿਚਾਰ, ਮਾਤ੍ਰਿਕ ਪ੍ਰਸਤਾਰ ਤੇ ਵਰਣਕ ਪ੍ਰਸਤਾਰ ਤੇ ਸੂਚੀ, ਪਤਾਲ, ਨਸਟ, ਉਦਿਸਟ, ਮੇਰੂ, ਮਰਕਟੀ, ਪਤਾਕਾ, ਗਣ ਪ੍ਰਸਤਾਰ, ਛੰਦ ਬਣੌਣ ਦੇ ਤਰੀਕੇ, ਤਿੰਨ ਪ੍ਰਕਾਰ ਦੇ ਛੰਦਾਂ ਦੀ ਪਛਾਣ, ਗੱਲ ਕੀ ਕੁੱਜੇ ਵਿਚ ਸਮੁੰਦਰ ਬੰਦ ਕਰਕੇ ਰਖ ਦਿਤਾ ਹੈ।

ਸਚ ਪੁਛੋ ਤਾਂ ਭਾਈ ਛਜੂ ਸਿੰਘ ਪ੍ਰਸਿਧ ਕਵੀਸ਼ਰ ਦੰਦਰਾਲਾ ਖਰੌਂਢ ਨੇ ਆਪਣੀ ਸਾਰੀ ਜ਼ਿੰਦਗੀ ਦਾ ਨਿਚੋੜ ਕੱਢ ਕੇ ਤੁਹਾਡੇ ਅੱਗੇ ਰੱਖ ਦਿਤਾ ਹੈ। ਅਣਜਾਣ ਤੋਂ ਅਣਜਾਣ ਥੋੜ੍ਹਾ ਪੜ੍ਹਿਆ ਭੀ ਸਮਝ ਸਕਦਾ ਹੈ। ਛੇਤੀ ਤੋਂ ਛੇਤੀ ਪੜ੍ਹ ਕੇ ਲਾਭ ਉਠਾਓ। ਪੁਸਤਕ ਖਤਮ ਹੋਣ ਪਰ ਪਛਤੌਣਾ ਪੜੇਗਾ। ਕੀਮਤ ਡਾਕ ਖਰਚ ਸਮੇਤ ੩) ਰੁਪੈ।

ਮੰਗਾਣ ਦਾ ਪਤਾ —

**ਭਾ: ਜੋਧ ਸਿੰਘ ਕਰਮਜੀਤ ਸਿੰਘ ਪੁਸਤਕਾਂ ਵਾਲੇ**

ਅਦਾਲਤ ਬਜ਼ਾਰ, ਪਟਿਆਲਾ